

Dry Fruit of Grapes is Known as Dakhan

# ਇਤਿਹਾਸ
# ਪਿੰਡ
# ਦਾਖਾ

# History of Village Dakha

ਡਾ. ਹਰਭਜਨ ਸਿੰਘ ਸੇਖੋਂ ਦਾਖਾ

# VIEW OF DAKHA VILLAGE







# ਤਤਕਰਾ

# Contents

# ਪੁਸਤਕ ਸੰਬੰਧੀ ਕੁਝ ਸ਼ਬਦ

ਦਾਖਾ ਪਿੰਡ ਦੇ ਇਤਿਹਾਸ ਸੰਬੰਧੀ ਤਿਆਰ ਕੀਤਾ ਖਰੜਾ ਮੈਂ ਚੰਗੀ ਤਰ੍ਹਾਂ ਪੜ੍ਹਿਆ ਹੈ। ਡਾਕਟਰ ਹਰਭਜਨ ਸਿੰਘ ਸੇਖੋਂ ਪੁੱਤਰ ਸਰਦਾਰ ਗੁਰਦੇਵ ਸਿੰਘ ਸੇਖੋਂ ਨੇ ਜਿਸ ਮਿਹਨਤ, ਲਗਨ ਅਤੇ ਪ੍ਰੇਮ ਸਹਿਤ ਇਸ ਪੁਸਤਕ ਅੰਦਰ ਵੇਰਵੇ ਦਿੱਤੇ ਹਨ ਉਹ ਬਹੁਤ ਹੀ ਸ਼ਲਾਘਾਯੋਗ ਹਨ। ਇਸ ਦੀ ਜਿਤਨੀ ਵੀ ਦਾਦ ਦੇ ਸਕੀਏ ਥੋੜ੍ਹੀ ਹੈ।

ਮੈਂ ਖਿਮਾਂ ਦਾ ਜਾਚਕ ਹਾਂ ਕਿ ਜਿਹੜੇ ਕੁਝ ਸੁਝਾਅ ਤੁਹਾਨੂੰ ਇਸ ਖਰੜੇ ਵਿੱਚ ਪਾਉਣ ਲਈ ਦਿੱਤੇ ਹਨ ਉਹਨਾਂ ਨੂੰ ਸੁਭਾਵਕ ਤੌਰ ਤੇ ਲੈਣਾ। ਉਂਜ ਇੱਕ ਪੀ. ਐੱਚ. ਡੀ. ਦੇ ਵਿਦਵਾਨ ਨੂੰ ਦਸਵੀਂ ਪਾਸ ਵਾਲਾ ਖਰੜੇ ਦੇ ਸੁਧਾਰ ਬਾਰੇ ਕੀ ਦਸ ਸਕਦਾ ਹੈ। ਵੈਸੇ ਵੀ ਮੈਂ ਵੱਡੇ ਵੀਰ ਗੁਰਦੇਵ ਸਿੰਘ ਵਾਂਗ ਉਰਦੂ ਅਤੇ ਫਾਰਸੀ ਪੜ੍ਹਿਆ ਹੋਇਆ ਸੀ। ਉਪਰੰਤ ਪੰਜਾਬੀ ਤਾਂ ਆਪਣੇ ਆਪ ਟੱਕਰਾਂ ਮਾਰ ਕੇ ਸਿੱਖੀ ਹੈ। ਖਰੜੇ ਬਾਰੇ ਨਿਗੁਣੇ ਜਿਹੇ ਵਿਚਾਰ ਜੋ ਮੈਂ ਦਿੱਤੇ ਹਨ ਉਮੀਦ ਹੈ ਤੁਸੀਂ ਉਹਨਾਂ ਨੂੰ ਪ੍ਰਵਾਨ ਕਰੋਂਗੇ।

ਰਣਜੀਤ ਸਿੰਘ ਤੱਖੜ
ਪਿੰਡ ਹਿੱਸੋਵਾਲ

# ਭੂਮਿਕਾ

ਗੁਰਬਾਣੀ ਦਾ ਕਥਨ ਹੈ 'ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨ'॥ ਪ੍ਰਾਚੀਨ ਕਾਲ ਤੋਂ ਮਨੁੱਖ ਸਮਾਜਿਕ, ਸਭਿਆਚਾਰਕ ਅਤੇ ਇਤਿਹਾਸਕ ਦੌਰਾਂ ਵਿੱਚੋਂ ਦੀ ਲੰਘਦਾ ਆ ਰਿਹਾ ਹੈ। ਜਦੋਂ ਦੀ ਸ੍ਰਿਸ਼ਟੀ ਹੋਂਦ ਵਿੱਚ ਆਈ ਹੈ ਸਮਾਂ ਆਪਣੀ ਚਾਲ ਤੁਰਿਆ ਜਾ ਰਿਹਾ ਹੈ। ਸਮੇਂ ਦੇ ਬਦਲਾਅ ਨਾਲ ਹਰ ਚੀਜ਼ ਵਿੱਚ ਤਬਦੀਲੀ ਆ ਰਹੀ ਹੈ। ਜੋ ਘਟਨਾਵਾਂ ਬੀਤੇ ਸਮੇਂ ਅੰਦਰ ਵਾਪਰਦੀਆਂ ਹਨ ਉਹ ਇਤਿਹਾਸ ਬਣ ਜਾਂਦੀਆਂ ਹਨ। ਜਿਹੜੀਆਂ ਘਟਨਾਵਾਂ ਇਤਿਹਾਸ ਕਾਗਜ਼ ਦੇ ਪੰਨਿਆਂ ਤੇ ਉੱਕਰ ਦਿੰਦਾ ਹੈ ਉਹ ਸਜੀਵ ਹੋ ਜਾਂਦੀਆਂ ਹਨ।

ਇਤਿਹਾਸ ਇੱਕ ਮਹਾਨ ਸ਼ਕਤੀ ਹੈ ਜਿਹੜੀ ਜੀਵਨ ਸੇਧ ਦਿੰਦੀ ਹੈ ਅਤੇ ਸਾਡੀ ਰੂਹ ਵਿੱਚ ਨਵੀਂ ਜਾਨ ਪਾ ਦਿੰਦੀ ਹੈ। ਇਤਿਹਾਸ ਮਾਨੋ ਇੱਕ ਸ਼ੀਸ਼ਾ ਹੈ ਜਿਹੜਾ ਸਾਡੇ ਪੁਰਖਿਆਂ ਦੇ ਜੀਵਨ ਢੰਗਾਂ, ਕਾਰਾਂ-ਵਿਹਾਰਾਂ, ਰਹਿਣ-ਸਹਿਣ ਅਤੇ ਵਿਰਸੇ ਨੂੰ ਤਾਜ਼ਾ ਕਰ ਦਿੰਦਾ ਹੈ। ਇਤਿਹਾਸ ਨੂੰ ਪੜ੍ਹਨਾ ਪਿਉ ਦਾਦੇ ਦੇ ਕਾਰਨਾਮਿਆਂ ਨੂੰ ਯਾਦ ਕਰਨਾ ਹੈ। ਇਤਿਹਾਸ ਅੰਦਰ ਜਿਸ ਗਾਥਾ ਦਾ ਜਿਕਰ ਕੀਤਾ ਜਾਂਦਾ ਹੈ ਮੱਲੋ-ਮੱਲੀ ਉਸ ਪ੍ਰਤੀ ਪਾਠਕਾਂ ਦਾ ਪ੍ਰੇਮ ਬਣ ਜਾਂਦਾ ਹੈ।

ਆਪਣੇ ਪਿੰਡ ਦੇ ਇਤਿਹਾਸ ਬਾਰੇ ਜਾਣਨਾ ਬਹੁਤ ਹੀ ਜ਼ਰੂਰੀ ਹੈ ਕਿਉਂਕਿ ਉਥੇ ਸਾਡੇ ਵੱਡੇ-ਵਡੇਰੇ ਜੰਮੇ-ਪਲੇ ਅਤੇ ਵਧੇ-ਫੁੱਲੇ। ਉਹਨਾਂ ਆਪਣੇ ਪਰਿਵਾਰਾਂ, ਧਰਮ, ਕੌਮ ਅਤੇ ਦੇਸ਼ ਦੀ ਵੱਧ-ਚੜ੍ਹ ਕੇ ਸੇਵਾ ਕੀਤੀ। ਦਾਸ ਕੋਈ ਇਤਿਹਾਸਕਾਰ ਨਹੀਂ, ਵਿਗਿਆਨ ਦਾ ਵਿਦਿਆਰਥੀ ਰਿਹਾ ਹੈ ਅਤੇ ਪੜ੍ਹਾਈ ਉਪਰੰਤ ਵਿਦਿਆਰਥੀਆਂ ਅਤੇ ਕਿਸਾਨਾਂ ਦੀ ਸੇਵਾ ਕੀਤੀ। ਦਾਖਾ ਪਿੰਡ ਦਾ ਇਤਿਹਾਸ ਲਿਖਣ ਲਈ ਰੁਚੀ ਉਸ ਵਕਤ ਪੈਦਾ ਹੋਈ ਜਦੋਂ ਕੁੱਝ ਸਾਲ ਪਹਿਲਾਂ ਸਰਦਾਰ ਪ੍ਰੀਤਮ ਸਿੰਘ ਸੇਖੋਂ (ਪੱਤੀ ਬਾਲਾ) ਦੇ ਪਿਤਾ ਸਰਦਾਰ ਮਨਮੋਹਣ ਸਿੰਘ ਮਿਲੇ। ਉਹਨਾਂ ਦਾਸ ਨੂੰ ਕਿਹਾ ਕਿ ਕੈਨੇਡਾ ਵਿਖੇ ਦਾਖੇ ਪਿੰਡ ਵਾਸੀਆਂ ਦਾ ਇਕੱਠ ਹੋ ਰਿਹਾ ਹੈ। ਇਸ ਲਈ ਤੁਸੀਂ ਪਿੰਡ ਦੀ ਤਵਾਰੀਖ ਬਾਰੇ ਜ਼ਰੂਰ ਲਿਖ ਕੇ ਜਲਦੀ ਦਿਉ ਅਸੀਂ ਉਸ ਨੂੰ ਕੈਨੇਡਾ ਵਿਖੇ ਭੇਜਣਾ ਹੈ। ਉਸ ਵਕਤ ਦਾਸ ਨੂੰ ਜਿਤਨਾ ਕੁ ਸਾਹਿਤ ਮਿਲਿਆ ਉਹ ਲਿਖ ਦਿੱਤਾ ਸੀ। ਨੌਕਰੀ ਦੀ ਸੇਵਾ-ਮੁਕਤੀ ਉਪਰੰਤ ਦਾਸ ਕੈਨੇਡਾ ਆ ਗਿਆ। ਇਥੇ ਆ ਕੇ ਗੁਰੂ ਕ੍ਰਿਪਾ ਸਦਕਾ ਕੁੱਝ ਇਤਿਹਾਸਕ ਪੁਸਤਕਾਂ ਲਿਖੀਆਂ। ਮਨ ਵਿੱਚ ਰੁਚੀ ਪੈਦਾ ਹੋਈ ਕਿ ਆਪਣੀ ਜਨਮ-ਭੂਮੀ ਬਾਰੇ ਵੀ ਲਿਖਿਆ ਜਾਵੇ। ਕੈਨੇਡਾ (ਸਰੀ) ਦੀ ਸੰਗਤ ਵੱਲੋਂ ਵੀ ਇਸ ਬਾਰੇ ਚੰਗਾ ਸਹਿਯੋਗ ਮਿਲਿਆ। ਉਹਨਾਂ ਇਹ ਵੀ ਸੁਝਾਅ ਦਿੱਤਾ ਕਿ ਇਹ ਇਤਿਹਾਸ ਪੰਜਾਬੀ ਅਤੇ ਅੰਗਰੇਜ਼ੀ ਦੋਹਾਂ ਭਾਸ਼ਾਵਾਂ ਵਿੱਚ ਲਿਖਿਆ ਜਾਵੇ। ਕੈਨੇਡਾ 'ਚ ਰਹਿਣ ਵਾਲੇ ਬੱਚਿਆਂ ਲਈ ਅੰਗਰੇਜ਼ੀ ਭਾਸ਼ਾ ਵਿੱਚ ਅੰਕਿਤ ਕੀਤਾ ਇਤਿਹਾਸ ਲਾਭਕਾਰੀ ਹੋਵੇਗਾ।

ਦਾਸ ਦਾ ਕੁਦਰਤੀ ਕੈਨੇਡਾ ਵਿਖੇ ਸਰਦਾਰ ਰਣਜੀਤ ਸਿੰਘ ਤੱਖੜ ਪਿੰਡ ਹਿੱਸੋਵਾਲ ਨਾਲ ਮੇਲ ਹੋ ਗਿਆ। ਸਰਦਾਰ ਸਾਹਿਬ  ਦਾਸ ਦੇ ਪਿਤਾ ਸ. ਗੁਰਦੇਵ ਸਿੰਘ ਦੇ ਹਮਜਮਾਤੀ ਹਨ। ਉਨ੍ਹਾਂ ਦੀ ਲਿਆਕਤ ਬਾਰੇ ਪਾਠਕ ਇਸ ਗੱਲ ਤੋਂ ਭਲੀ-ਭਾਂਤ ਜਾਣ ਲੈਣਗੇ ਕਿ ੧੯੩੭ ਵਿੱਚ ਜਦੋਂ ਉਹਨਾਂ ਦਸਵੀਂ ਕੀਤੀ ਤਾਂ ਸ. ਰਣਜੀਤ ਸਿੰਘ ਅਤੇ ਸ. ਗੁਰਦੇਵ ਸਿੰਘ ਸੇਖੋਂ ਸੁਧਾਰ ਸਕੂਲ ਵਿੱਚੋਂ ਹੀ ਨਹੀਂ ਬਲਕਿ ਜਿਲ੍ਹਾ ਪੱਧਰ ਤੇ ਕ੍ਰਮਵਾਰ ਪਹਿਲੇ ਅਤੇ ਦੂਜੇ ਨੰਬਰ ਤੇ ਰਹੇ ਸਨ। ਸ. ਰਣਜੀਤ ਸਿੰਘ ਕਿਉਂਕਿ ਦਾਖੇ ਵਿਖੇ ਕਾਫੀ ਸਮਾਂ ਰਹੇ ਇਸ ਲਈ ਉਨ੍ਹਾਂ ਨੂੰ ਪਿੰਡ ਬਾਰੇ ਬਹੁਤ ਜਾਣਕਾਰੀ ਹੈ। ਉਨ੍ਹਾਂ ੯੦ ਸਾਲ ਦੀ ਉਮਰ ਵਿੱਚ ਇਸ ਲਿਖਤ ਨੂੰ ਚੰਗੀ ਤਰ੍ਹਾਂ ਪੜ੍ਹਿਆ ਅਤੇ ਹੱਥੀਂ ਲਿਖ ਕੇ ਦਾਸ ਨੂੰ ਵਡਮੁੱਲੇ ਸੁਝਾਅ ਦਿੱਤੇ। ਇਸ ਲਈ ਦਾਸ ਉਨ੍ਹਾਂ ਦਾ ਅਤੀ ਧੰਨਵਾਦੀ ਹੈ। ਪ੍ਰਿੰਸੀਪਲ ਡਾਕਟਰ ਆਸਾ ਸਿੰਘ ਘੁੰਮਣ ਜਿਨ੍ਹਾਂ ਨੇ ਆਪਣਾ ਕੀਮਤੀ ਸਮਾਂ ਕੱਢ ਕੇ ਅੰਗਰੇਜ਼ੀ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੀ ਨਹੀਂ ਬਲਕਿ ਉਸ ਵਿੱਚ ਯੋਗ ਤਬਦੀਲੀਆਂ ਵੀ ਕੀਤੀਆਂ ਦਾ ਵੀ ਤਹਿ-ਦਿਲੋਂ ਧੰਨਵਾਦੀ ਅਤੇ ਸ਼ੁਕਰ ਗੁਜਾਰ ਹਾਂ। ਦਾਸ ਨੇ ਗੁਰੂ ਵੱਲੋਂ ਬਖਸ਼ੀ ਤੁੱਛ ਜਿਹੀ ਬੁੱਧੀ ਮੁਤਾਬਕ ਦਾਖਾ ਪਿੰਡ ਦਾ ਇਤਿਹਾਸ ਪੰਜਾਬੀ ਅਤੇ ਅੰਗਰੇਜ਼ੀ ਵਿੱਚ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿੱਚ ਕੁੱਝ ਤਰੁਟੀਆਂ ਵੀ ਰਹਿ ਗਈਆਂ ਹੋਣਗੀਆਂ। ਆਸ ਹੈ ਕਿ ਪਾਠਕ ਜਨ ਇਸ ਨੂੰ ਪੜ੍ਹ ਕੇ ਅਨੰਦ ਮਾਣਨਗੇ ਅਤੇ ਤਰੁਟੀਆਂ ਪੱਖੋਂ ਮੁਆਫ ਕਰਨਗੇ।


**ਹਰਭਜਨ ਸਿੰਘ ਸੇਖੋਂ (ਰੀਟਾਇਰਡ)**
ਸਾਬਕਾ ਪ੍ਰੋਫੈਸਰ ਤੇ ਇੰਚਾਰਜ ਦਾਲ ਸੈਕਸ਼ਨ
ਪੰਜਾਬ ਖੇਤੀਬਾੜੀ ਯੂਨੀਵਰਸਿਟੀ
ਲੁਧਿਆਣਾ
ਕਾਲਜ ਰੋਡ ਦਾਖਾ, ਜਿਲ੍ਹਾ ਲੁਧਿਆਣਾ ੧੪੧੧੦੨ (ਪੰਜਾਬ)
email – sekhonhsd@yahoo.com
ਫੋਨ ੯੪੬੩੩੭੭੦੦੯


ਮਿਤੀ : ੨੯.੩.੨੦੧੨

# ਦਾਖਾ (ਸਥਿੱਤੀ)

'ਦਾਖਾ' ਪਿੰਡ ਲੁਧਿਆਣੇ ਸ਼ਹਿਰ ਦੇ ਪੱਛਮ ਵੱਲ ਲੁਧਿਆਣਾ-ਫਿਰੋਜ਼ਪੁਰ ਜਰਨੈਲੀ ਸੜਕ (ਸ਼ੇਰ ਸ਼ਾਹ ਸੂਰੀ ਮਾਰਗ) ਉੱਤੇ ਲੁਧਿਆਣੇ ਤੋਂ ਦਸਵੇਂ ਮੀਲ (੧੬ ਵੇਂ ਕਿਲੋਮੀਟਰ) ਤੇ ਸਥਿੱਤ ਹੈ। ਸੰਨ ੨੦੦੧ ਦੀ ਮਰਦਮ ਸ਼ੁਮਾਰੀ ਅਨੁਸਾਰ ਇਸ ਦੀ ਆਬਾਦੀ ੧੪੬੦੭ ਸੀ ਜਿਸ ਵਿੱਚ ੫੩% ਮਰਦ ਅਤੇ ੪੭% ਇਸਤਰੀਆਂ ਸਨ। ਦਾਖਾ ਪਿੰਡ ਲੁਧਿਆਣਾ ਮੰਡਲ ੧ ਵਿੱਚ ਪੈਂਦਾ ਹੈ ਅਤੇ ਇਸਦੇ ਆਲੇ ਦੁਆਲੇ ਮੁਲਾਂਪੁਰ, ਕੈਲਪੁਰ, ਬੜੈਚ, ਭੱਟੀਆਂ, ਈਸੇਵਾਲ, ਦੇਤਵਾਲ, ਗਹੌਰ, ਭਨੋਹੜ, ਰੁੜਕਾ, ਜਾਂਗਪੁਰ ਆਦਿ ਪਿੰਡ ਪੈਂਦੇ ਹਨ। ਪਿੰਡ ਦੇ ਉੱਤਰ ਵੱਲ ਸਿੰਜਾਈ ਲਈ ਸੂਆ ਵਗਦਾ ਹੈ ਅਤੇ ੪ ਕੁ ਕਿਲੋਮੀਟਰ ਤੇ ਸਿੱਧਵਾਂਬੇਟ-ਫਿਰੋਜ਼ਪੁਰ ਨਹਿਰ ਵਗਦੀ ਹੈ ਇਸ ਨਹਿਰ ਦੇ ਹੋਂਦ ਵਿੱਚ ਆਉਣ ਤੋਂ ਪਹਿਲਾਂ ਸਤਲੁਜ ਦਰਿਆ ਦੇ ਪਾਣੀ ਦੀਆਂ ਰੇੜ੍ਹਾਂ ਦਾਖੇ ਦੇ ਖੇਤਾਂ ਤੱਕ ਆ ਜਾਂਦੀਆਂ ਸਨ ਅਤੇ ਖੇਤਾਂ ਨੂੰ 'ਰੇੜ੍ਹਾਂ ਵਾਲੇ ਖੇਤ' ਆਖਦੇ ਸਨ। ਪਿੰਡ ਦੇ ਪੱਛਮ ਵੱਲ ਅੱਡਾ ਦਾਖਾ ਤੋਂ ਹੰਬੜਾਂ ਵਾਲੀ ਚੌੜੀ ਸੜਕ ਲੁਧਿਆਣਾ-ਜਲੰਧਰ-ਅੰਮ੍ਰਿਤਸਰ ਕੌਮੀ ਮਾਰਗ ਨੂੰ ਜਾ ਮਿਲਦੀ ਹੈ। ਦੱਖਣ ਵੱਲ ਰੇਲਵੇ ਲਾਈਨ ਹੈ। ਲੁਧਿਆਣਾ ਸ਼ਹਿਰ ਦੇ ਵਧਣ ਕਾਰਨ ਪੂਰਬ ਵਾਲੇ ਪਾਸੇ ਕਲੋਨੀਆਂ ਕੱਟੀਆਂ ਜਾ ਰਹੀਆਂ ਹਨ। ਬੱਦੋਵਾਲ ਮਿਲਟਰੀ ਛਾਉਣੀ ਵੀ ਨਜ਼ਦੀਕ ਹੀ ਹੈ। ਦਾਖੇ ਪਿੰਡ ਦੇ ਡਾਕਖਾਨੇ ਦਾ ਕੋਡ ਨੰਬਰ ੧੪੧੧੦੨ ਹੈ। ਅੱਡਾ ਦਾਖਾ ਵਿੱਚ ਬਹੁਤ ਵੱਡੀ ਦਾਣਾ ਮੰਡੀ ਹੈ, ਮਾਡਲ ਥਾਣਾ ਦਾਖਾ ਹੈ, ਗੁਰਮਤਿ ਭਵਨ ਆਦਿ ਮਸ਼ਹੂਰ ਥਾਵਾਂ ਹਨ, ਪੰਜਾਬ ਅਸੈਂਬਲੀ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਸੀਟਾਂ 'ਦਾਖਾ' ਦੇ ਨਾਂ ਤੇ ਹਨ। ਲੁਧਿਆਣਾ-ਫਿਰੋਜ਼ਪੁਰ ਰੋਡ ਤੇ ਬਹੁਤ ਸਾਰੇ ਮੈਰਿਜ ਪੈਲੇਸ ਅਤੇ ਮਾਲ ਬਣਨ ਕਰ ਕੇ ਰਾਤ ਸਮੇਂ ਇਹ ਪੈਰਿਸ ਵਰਗਾ ਇਲਾਕਾ ਹੀ ਦਿਖਾਈ ਦਿੰਦਾ ਹੈ। ਵੱਡੀ ਗੱਲ ਇਹ ਹੈ ਕਿ ਇਹ ਪ੍ਰਦੂਸ਼ਨ ਮੁਕਤ ਇਲਾਕਾ ਹੈ। ਇਸੇ ਕਾਰਨ ਲੁਧਿਆਣਾ ਸ਼ਹਿਰ ਇਸ ਪਾਸੇ ਨੂੰ ਤੇਜੀ ਨਾਲ ਵਧਣ ਕਰ ਕੇ ਜ਼ਮੀਨਾਂ ਦੀਆਂ ਕੀਮਤਾਂ ਸਿਖਰਾਂ ਛੂਹ ਰਹੀਆਂ ਹਨ। ਪਰ ਇਸ ਨਾਲ ਜਿੱਥੇ ਖੇਤੀਬਾੜੀ ਨੂੰ ਭਾਰੀ ਠੇਸ ਪਹੁੰਚ ਰਹੀ ਹੈ ਉੱਥੇ ਪਿੰਡ ਦੀ ਹੋਂਦ ਵੀ ਖ਼ਤਰੇ ਵਿੱਚ ਹੈ। ਮਿਸਾਲ ਵਜੋਂ ਸਨੇਤ, ਦੁਗਰੀ, ਫਲੇਵਾਲ ਆਦਿ ਪਿੰਡ ਕਲੋਨੀਆਂ ਦੀ ਨਿਆਈਂ ਹੀ ਬਣ ਗਏ ਹਨ।

# ਪਿਛੋਕੜ

ਦਾਖਾ ਪਿੰਡ ਦੀ ਮੋੜ੍ਹੀ ੧੪੪੫ ਈਸਵੀ ਵਿੱਚ (ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜਨਮ ਤੋਂ ਤਕਰੀਬਨ ੧੪ ਸਾਲ ਪਹਿਲਾਂ ਭਾਈ ਗੁਜਰ ਅਤੇ ਭਾਈ ਹਮੀਰ ਨਾਂ ਦੇ ਦੋ ਸੇਖੋਂ ਜੱਟਾਂ ਨੇ ਗੱਡੀ ਸੀ। ਇਹ ਜਾਣਕਾਰੀ ਪਿੰਡ ਦਾਖਾ ਦੇ ਸਰਦਾਰ ਸ਼ੇਰ ਸਿੰਘ ਜਮਾਂਦਾਰ

(੧੮੭੮-੧੯੫੨ ਈਸਵੀ) ਜਿਹੜੇ ਪੜ੍ਹੇ ਲਿਖੇ ਅਤੇ ਸੂਝਵਾਨ ਪੁਰਸ਼ ਸਨ ਅਤੇ ਪਟਿਆਲਾ ਰਿਆਸਤ ਵਿੱਚ ੨੫ ਸਾਲ ਰਾਜਿੰਦਰਾ ਕਾਲਜ ਰਸਾਲੇ ਦੇ ਰਸਾਲਦਾਰ ਰਹੇ ਅਤੇ ਪਟਿਆਲਾ ਦੀ ਰਾਜ ਮਾਤਾ ਦੇ ਨਾਇਬ ਵੀ ਰਹੇ ਦੇ ਤਿਆਰ ਕੀਤੇ ਪਿੰਡ ਦੇ ਕੁਰਸੀਨਾਮੇ ਤੋਂ ਮਿਲਦੀ ਹੈ। ਇਸ ਕੁਰਸੀਨਾਮੇ ਦਾ ਕਿਤਾਬਚਾ ਅੱਜ ਕਲ੍ਹ ਉਨ੍ਹਾਂ ਦੀ ਸੰਤਾਨ ਮਾਸਟਰ ਦਪਿੰਦਰ ਸਿੰਘ ਸਪੁੱਤਰ ਡਿਪਟੀ ਸੁਪਰਡੈਂਟ ਪੁਲੀਸ ਸ. ਹਰਬੰਸ ਸਿੰਘ ਕੋਲ ਸੀ। ਪਰ ਕੈਨੇਡਾ ਆਉਣ ਕਰ ਕੇ ਇਹ ਕੁਰਸੀਨਾਮਾ ਉਨ੍ਹਾਂ ਸਾਬਕਾ ਸਰਪੰਚ ਸ. ਕੁਲਦੀਪ ਸਿੰਘ ਨੂੰ ਦੇ ਦਿੱਤਾ।

ਭਾਈ ਹਮੀਰ ਰਿਆਸਤ ਪਟਿਆਲੇ ਦੇ ਪਿੰਡ ਬੋੜਾਵਾਲ ਜਿਹੜਾ ਸੰਨ ੧੨੫੦ ਦੇ ਏੜ ਗੇੜ ਵਸਿਆ ਸੀ ਦਾ ਵਸਨੀਕ ਸੀ। ਇਸ ਦੀ ਲੜਕੀ ਅਤਿਅੰਤ ਸੁੰਦਰ, ਲੰਬੀ-ਲੰਵੀ ਮੁਟਿਆਰ ਸੀ। ਸਮੇਂ ਦਾ ਹਾਕਮ ਇਸ ਲੜਕੀ ਤੇ ਐਸਾ ਮੋਹਿਤ ਹੋਇਆ ਕਿ ਉਸ ਨੂੰ ਜਬਰਨ ਲਿਜਾਣ ਤੇ ਤੁਲ ਗਿਆ। ਭਾਈ ਹਮੀਰ ਹਾਕਮ ਦੀ ਇਸ ਧੱਕੇਸ਼ਾਹੀ ਤੋਂ ਬਹੁਤ ਦੁਖੀ ਹੋਏ। ਇਸ ਗੰਭੀਰ ਮਸਲੇ ਨੂੰ ਸੁਲਝਾਉਣ ਲਈ ਬਹੁਤ ਹੀਲੇ-ਵਸੀਲੇ ਵਰਤੇ ਗਏ ਪਰ ਹਾਕਮ ਨਾ ਟਲਿਆ। ਇਸ ਚਿੰਤਾ ਵਿੱਚ ਹਰ ਰੋਜ਼ ਭਾਈ ਹਮੀਰ ਦੀ ਅਣਖ ਝੰਜੋੜੀ ਜਾ ਰਹੀ ਸੀ। ਆਖਿਰ ਹਾਕਮ ਦੀ ਕਾਮ ਉਤਸੁਕਤਾ ਪ੍ਰਤੀ ਸਬਕ ਸਿਖਾਉਣ ਲਈ ਇੱਕ ਬਹੁਤ ਚਮਤਕਾਰੀ ਵਿਉਂਤ ਘੜੀ ਗਈ। ਆਪਣੇ ਭਾਈਚਾਰੇ ਨਾਲ ਸਲਾਹ ਮਸ਼ਵਰਾ ਕਰ ਕੇ ਹਾਕਮ ਨੂੰ ਉਚਿੱਤ ਢੰਗ ਨਾਲ ਵਿਆਹ ਕਰਾਉਣ ਲਈ ਕਿਹਾ। ਉਸ ਨੂੰ ਆਖਿਆ ਕਿ ਉਹ ਇਜਤ ਮਾਣ ਨਾਲ ਪਿੰਡ ਬੋੜਾਵਾਲ ਵਿਖੇ ਬਰਾਤ ਲੈ ਕੇ ਢੁੱਕੇ ਅਤੇ ਪ੍ਰਚੱਲਤ ਰਸਮ-ਰਿਵਾਜ਼ਾਂ ਅਨੁਸਾਰ ਲੜਕੀ ਨਾਲ ਵਿਆਹ ਕਰਵਾਵੇ। ਹਾਕਮ ਨੇ ਭਾਈ ਹਮੀਰ ਤੇ ਉਸ ਦੇ ਨਾਲ ਆਏ ਬੰਦਿਆਂ ਦੀ ਗੱਲ ਪ੍ਰਵਾਨ ਕਰ ਲਈ। ਵਿਆਹ ਤੋਂ ਪਹਿਲਾਂ ਮੰਗਣੀ ਆਦਿ ਦੀਆਂ ਰਸਮਾਂ ਵੀ ਕੀਤੀਆਂ ਗਈਆਂ। ਵਿਆਹ ਦਾ ਦਿਨ ਅਤੇ ਤਰੀਕ ਵੀ ਤਹਿ ਕਰ ਲਈ।

ਵਿਆਹ ਦੀ ਰਸਮ ਲਈ ਹਮੀਰ ਨੇ ਅਤੇ ਉਸ ਦੇ ਭਾਈਚਾਰੇ ਨੇ ਘੜੀ ਵਿਉਂਤ ਅਨੁਸਾਰ ਸਭ ਤਿਆਰੀਆਂ ਮੁਕੰਮਲ ਕਰ ਲਈਆਂ। ਪਿੰਡ ਦੀ ਕੱਚੀ ਧਰਮਸਾਲਾ ਵਿੱਚ ਜੰਵ ਦੇ ਢਕਾਉ ਲਈ ਪੂਰਾ ਇੰਤਜਾਮ ਕੀਤਾ। ਧਰਮਸਾਲਾ ਦੇ ਆਲੇ-ਦੁਆਲੇ ਕੰਡਿਆਲੇਦਾਰ ਝਾੜੀਆਂ ਦੇ ਝਾਫੇ ਪਰਦੇ ਵਜੋਂ ਗੱਡ ਦਿੱਤੇ ਤਾਂਕਿ ਜਾਂਵੀ ਇਸ ਵਾੜ ਕੀਤੇ ਹੋਏ ਵਿਹੜੇ ਵਿੱਚ ਨਿਝੱਕ ਬੈਠ ਸਕਣ। ਮਿਥੀ ਵਿਉਂਤ ਅਨੁਸਾਰ ਵਿਆਹ ਵਾਲੇ ਦਿਨ ਤੋਂ ਦੋ ਕੁ ਦਿਨ ਪਹਿਲਾਂ ਹੀ ਭਾਈ ਹਮੀਰ ਨੇ ਆਪਣੇ ਕੁਨਬੇ ਦੇ ਕੁਝ ਬੰਦਿਆਂ, ਮਾਤਾਵਾਂ ਅਤੇ ਬੱਚਿਆਂ ਨੂੰ ਜ਼ਰੂਰੀ ਸਮਾਨ ਸਮੇਤ ਰਾਤ ਦੇ ਹਨੇਰੇ ਵਿੱਚ ਅੰਮ੍ਰਿਤਸਰ ਵੱਲ ਗੱਡਿਆਂ ਤੇ ਤੋਰ ਦਿੱਤਾ। ਜੰਵ ਮਿਥੇ ਦਿਨ ਸਮੇਂ ਅਨੁਸਾਰ ਢੁੱਕੀ, ਢੋਲ-ਢਮੱਕਾ ਵੱਜਿਆ ਅਤੇ ਉਤਾਰਾ ਧਰਮਸਾਲਾ ਵਿੱਚ ਕਰਵਾਇਆ। ਦੁੱਧ-ਪਾਣੀ ਦੀ ਸੁਹਣੀ ਸੇਵਾ ਕੀਤੀ ਗਈ। ਰਾਤ ਪੈਣ ਵਕਤ ਮਸ਼ਾਲਾਂ ਜਗਾਈਆਂ ਗਈਆਂ। ਖਾਣ-ਦਾਣਾ ਵੀ ਵਧੀਆ ਤਿਆਰ

ਕੀਤਾ ਗਿਆ। ਚੰਗੀ ਮਹਿਮਾਨ ਨਿਵਾਜੀ ਵਜੋਂ ਖਾਣੇ ਨਾਲ ਘਰ ਦੀ ਕੱਢੀ ਸ਼ਰਾਬ ਬਰਾਤੀਆਂ ਨੂੰ ਖੂਬ ਵਰਤਾਈ। ਸ਼ਰਾਬ ਬਹੁਤੀ ਪੀਣ ਕਰ ਕੇ ਬਰਾਤੀ ਨਸ਼ੇ ਵਿੱਚ ਚਕਨਾ-ਚੂਰ ਹੋ ਗਏ। ਬਹੁਤਿਆਂ ਨੂੰ ਆਪਣੀ ਸੁੱਧ-ਬੁੱਧ ਵੀ ਨਾ ਰਹੀ, ਖਾਣਾ ਵੀ ਘੱਟ ਹੀ ਖਾਧਾ ਅਤੇ ਮੰਜਿਆਂ ਤੇ ਡਿਗ ਪਏ। ਐਸੀ ਹਾਲਤ ਤੱਕ ਕੇ ਰਾਤ ਸਮੇਂ ਭਾਈ ਹਮੀਰ ਤੇ ਸਾਕ-ਸੰਬੰਧੀਆਂ ਨੇ ਧਰਮਸਾਲਾ ਦੇ ਦੁਆਲੇ ਗੱਡੀਆਂ ਝਿੰਗਾਂ ਨੂੰ ਅੱਗ ਲਗਾ ਦਿੱਤੀ। ਸਿੱਟੇ ਵਜੋਂ ਬਰਾਤੀਆਂ ਵਿੱਚ ਭਗਦੜ ਮੱਚ ਗਈ, ਰੌਲਾ-ਰੱਪਾ ਪੈ ਗਿਆ ਅਤੇ ਕੁੱਝ ਅੱਗ ਵਿੱਚ ਝੁਲਸ ਗਏ। ਕਈ ਜਾਨ ਬਚਾ ਕੇ ਦੌੜ ਗਏ।

ਭਾਈ ਹਮੀਰ ਤੇ ਉਸ ਦੇ ਨਜ਼ਦੀਕੀ ਗਿਣੀ-ਮਿਥੀ ਵਿਉਂਤ ਅਨੁਸਾਰ ਇਹ ਕਾਜ ਕਰ ਕੇ ਸਮਾਨ ਨਾਲ ਲੱਦੇ ਦੂਰ ਖੜ੍ਹੇ ਗੱਡਿਆਂ ਨੂੰ ਹੱਕ ਕੇ ਰਾਤ ਸਮੇਂ ਅੰਮ੍ਰਿਤਸਰ ਵੱਲ ਨੂੰ ਤੁਰ ਪਏ। ਬਾਕੀ ਗੱਡੇ ਤਾਂ ਮਿਥੀ ਜਗ੍ਹਾ ਤੇ ਪਹੁੰਚਣ ਲਈ ਤੁਰਦੇ ਗਏ ਪਰ ਭਾਈ ਹਮੀਰ ਦੇ ਗੱਡੇ ਦਾ ਧੁਰਾ ਟੁੱਟ ਗਿਆ। ਇਸ ਕਾਰਨ ਉਹ ਰਸਤੇ ਵਿੱਚ ਹੀ ਠਹਿਰ ਗਏ। ਜਦੋਂ ਆਲੇ-ਦੁਆਲੇ ਦੇਖਿਆ ਤਾਂ ਉਸ ਨੂੰ ਇੱਕ ਕੁੱਲੀ ਦਿਖਾਈ ਦਿੱਤੀ। ਇਹ ਕੁੱਲੀ ਭਾਈ ਗੁੱਜਰ ਨਾਮ ਦੇ ਵਿਅਕਤੀ ਦੀ ਸੀ। ਕੁਦਰਤੀ ਭਾਈ ਗੁੱਜਰ ਭਾਈ ਹਮੀਰ ਦੇ ਖ਼ਾਨਦਾਨ ਨਾਲ ਸੰਬੰਧਤ ਸੀ ਜਿਹੜਾ ਕਿਸੇ ਕਾਰਨ ਇੱਥੇ ਆ ਕੇ ਰਹਿ ਰਿਹਾ ਸੀ। ਪਿੰਡ ਬੋੜਾਵਾਲ ਤੋਂ ਦੂਰ ਹੋਣ ਕਾਰਨ ਅਤੇ ਘਣਾ ਬੀਆਬਾਨ ਜੰਗਲੀ ਇਲਾਕਾ ਹੋਣ ਕਾਰਨ ਸੁਰੱਖਿਆ ਵਜੋਂ ਅਤੇ ਭਾਈ ਗੁੱਜਰ ਦੇ ਕਹਿਣ ਤੇ ਹਮੀਰ ਇਸ ਜਗ੍ਹਾ ਪਰਵਾਰ ਸਮੇਤ ਹੀ ਰਹਿਣ ਲੱਗ ਪਿਆ। ਹੌਲੀ ਹੌਲੀ ਸਮਾਂ ਪਾ ਕੇ ਕੁਝ ਜ਼ਮੀਨ ਦਰਖਤ ਵਗੈਰਾ ਕੱਟ ਕੇ ਵਾਹੀ ਹੇਠ ਲੈ ਆਂਦੀ। ਭਾਈ ਹਮੀਰ ਤਾਂ ਕੁੱਝ ਅਰਸੇ ਬਾਅਦ ਚਲਾਣਾ ਕਰ ਗਿਆ। ਉਸ ਦੇ ਘਰੋਂ ਜਿਸ ਦਾ ਨਾਂ 'ਦਾਖਾਂ' ਸੀ ਬਹੁਤ ਹੀ ਸਚਿਆਰ, ਸੁਘੜ, ਸੁਜਾਨ ਅਤੇ ਸਿਆਣੀ ਸੀ। ਉਸ ਨੇ ਘਰ ਦਾ ਕਾਰੋਬਾਰ ਬਹੁਤ ਹੀ ਵਧੀਆ ਢੰਗ ਨਾਲ ਚਲਾਇਆ। ਉਸ ਦੇ ਸਚਿਆਰਪੁਣੇ, ਸਿਆਣਪ ਅਤੇ ਮਿਹਨਤ ਸਦਕਾ ਇਸ ਜਗ੍ਹਾ ਦਾ ਨਾਮ 'ਦਾਖਾਂ' ਪੈ ਗਿਆ। ਸਮਾਂ ਬੀਤਣ ਨਾਲ ਆਮ ਬੋਲੀ ਵਿੱਚ ਲੋਕ 'ਦਾਖਾ' ਹੀ ਕਹਿਣ ਲੱਗ ਪਏ। ਹੌਲੀ ਹੌਲੀ ਇਹ ਜਗ੍ਹਾ ਪਿੰਡ ਦਾ ਰੂਪ ਧਾਰਨ ਕਰ ਗਈ ਅਤੇ ਅੱਜ ਕਲ੍ਹ ਦਾਖਾ ਪਿੰਡ ਪੰਜਾਬ ਅੰਦਰ ਕਾਫੀ ਮਸ਼ਹੂਰ ਹੈ।

## ਬੋੜਾਵਾਲ ਪਿੰਡ

ਬੋੜਾਵਾਲ ਪਿੰਡ ਸਿੱਧ ਸੁਲੱਖਣ ਦੇ ਭਾਈ ਬੂੜ ਸਿੰਘ ਨੇ ਤਕਰੀਬਨ ੧੨੫੦ ਵਿੱਚ ਬੰਨ੍ਹਿਆ ਸੀ। ਇਸ ਪਿੰਡ ਦੇ ਵਾਸੀ ਅਗਨ ਬੰਸ ਵਿੱਚੋਂ ਸਨ। ਇਸ ਬੰਸ ਵਿੱਚ ਇੱਕ ਬਹੁਤ ਹੀ ਮਹਾਂਬਲੀ ਅਤੇ ਪਰਤਾਪੀ ਰਾਜਾ ਜਗਦੇਵ ਹੋਇਆ ਹੈ। ਪੰਡਿਤ ਕਰਤਾਰ ਸਿੰਘ ਜੀ ਦਾਖਾ ਦੀ ਲੇਖਣੀ ਅਨੁਸਾਰ:

*ਕਸਬਾ ਬੋੜਾਵਾਲ ਜੋ ਵਿੱਚ ਪਟਿਆਲੇ ਰਾਜ।*
*ਬਸੈ ਸਾਤ ਸੌ ਬਰਸ ਤੇ ਸਭ ਸੇਖਮ ਸਿਰਤਾਜ।*
*ਚੌਦਾਂ ਸੌ ਪਚਾਸ ਲਗਿ ਦਿੱਲੀ ਸੱਯਦ ਰਾਜ।*
*ਹਮਰੋ ਬ੍ਰਿਧ ਹਮੀਰ ਜੀ ਆਏ ਸਹਿਤ ਸਮਾਜ।*

ਭੋਜ ਰਾਜ ਪਰਮਾਰ ਧਾਰਾ ਨਗਰੀ ਦੇ ਮਹਾਰਾਜਾ ਸਨ। ਇਹ ਸੰਸਕ੍ਰਿਤ ਦੇ ਮਹਾਂ ਕਵੀ ਹੋਏ ਹਨ। ਇਨ੍ਹਾਂ ਦਾ ਸਮਾਂ ਸੰਨ ੧੦੧੦ ਤੋਂ ੧੦੬੦ ਈਸਵੀ ਦਾ ਰਾਜ ਕਾਲ ਹੈ।

*ਭੋਜ ਰਾਜ ਕੀ ਬੰਸ ਮੇ ਸ਼ੇਖ ਰਾਮ ਪਰਮਾਰ।*
*ਜਿਸ ਨੇ ਕੀਤੀ ਦਿਗ ਬਿਜੈ ਰਾਜਸਥਾਨ ਮਝਾਰ।*
*'ਸੇਖੋਂ' ਤਿਸ ਦਾ ਨਾਮ ਲਘੁ ਜਾਣੇ ਸਗਲ ਜਹਾਨ।*
*ਜਾਟ ਜਾਤ ਸੰਗਾ ਭਈ ਸੋਈ ਗੋਤ ਪਛਾਣ।*
*(ਪੰਡਿਤ ਕਰਤਾਰ ਸਿੰਘ ਦਾਖਾ)*

ਬੋੜਾਵਾਲ ਪਿੰਡ ਦਾਖੇ ਤੋਂ ਤਕਰੀਬਨ ੧੦੦ ਕਿਲੋਮੀਟਰ (੬੦ ਮੀਲ) ਦੀ ਦੂਰੀ ਤੇ ਹਰਿਆਣੇ ਦੇ ਬਾਰਡਰ ਕੋਲ ਧਨੌਲਾ-ਫਤਿਆਬਾਦ ਸੜਕ ਤੇ ਹੈ। ਇਸ ਪਿੰਡ ਦੀਆਂ ਅੱਠ ਪੱਤੀਆਂ ਹਨ ਜਿਵੇਂ ਕਰਮਾ, ਰਸਾਲ, ਚੂਹੜ, ਫੇਰੂ, ਨੱਥਾ, ਰਾਉਲ, ਹਰ ਜੀ ਅਤੇ ਦਰਾਜ।

## ਸੇਖੋਂ ਗੋਤ

ਸੇਖੋਂ ਗੋਤ ਵਾਲਿਆਂ ਦਾ ਮੋਢੀ ਸ਼ੇਖ ਰਾਮ ਪਰਮਾਰ ਨੂੰ ਮੰਨਿਆ ਜਾਂਦਾ ਹੈ। ਇਸ ਨੂੰ ਸੇਖੂ ਜਾਂ ਸੇਖੋਂ ਵੀ ਕਹਿੰਦੇ ਸਨ। ਸ਼ੇਖ ਰਾਮ ਦੀ ਬੰਸ ਵਿੱਚ ਰਾਜਾ ਜਗਦੇਵ ਬੜਾ ਬਹਾਦਰ ਸੀ। ਇਸ ਨੇ ਗਜ਼ਨੀ ਵਾਲਿਆਂ ਨੂੰ ਸਰਹਿੰਦ ਤੋਂ ਭਜਾ ਕੇ ਲਾਹੌਰ ਵੱਲ ਧੱਕ ਦਿੱਤਾ ਸੀ। ਜਗਦੇਵ ਦੀ ਬੰਸ ਵਿੱਚ ਪੈਦਾ ਹੋਏ ਲੋਹ ਕਰਣ ਦੇ ਪੁੱਤਰਾਂ ਸੁਲੱਖਣ ਤੇ ਮੱਖਣ ਨੇ ਮੁਗਲਾਂ ਨਾਲ ਕਈ ਜੰਗ ਕੀਤੇ। ਸਿੰਧ ਵਿੱਚ ਮੱਖਣ ਜੰਗ ਦੌਰਾਨ ਸ਼ਹੀਦ ਹੋ ਗਿਆ। ਸੁਲੱਖਣ ਨੇ ਆਪਣੇ ਪੁੱਤਰਾਂ ਤੇ ਪੋਤਰਿਆਂ ਦੀ ਮੱਦਦ ਨਾਲ ਰਾਜਸਥਾਨ ਦਾ ਬਹੁਤ ਸਾਰਾ ਇਲਾਕਾ ਜਿੱਤਿਆ। ਢਾਡੀਆਂ ਨੇ ਇਸ ਸੰਬੰਧੀ ਵਾਰ ਵੀ ਰਚੀ:

*ਲੱਖ ਫੁਲਾਣੀ ਮਾਰੀ ਸੇਖਵਾਂ, ਪਰਜਾ ਹੈ ਹੈਰਾਨ।*

ਰਾਜਸਥਾਨ ਅੰਦਰ ਸੇਖੋਂ ਗੋਤ ਨਾਲ ਸੰਬੰਧ ਰੱਖਣ ਵਾਲੇ ਬੋਲੀ ਦੀ ਤਬਦੀਲੀ ਕਾਰਨ ਅੱਜ ਕਲ੍ਹ ਸ਼ੇਖਾਵਤ ਕਹਾਉਂਦੇ ਹਨ। ਰਾਜਾ ਜਗਦੇਵ ਜਰਗ ਦਾ ਰਾਜਾ ਸੀ। ਸੁਲੱਖਣ ਆਪਣੇ ਵਡੇਰਿਆਂ ਨਾਲ ਪਿੰਡ ਛਪਾਰ ਵਿੱਚ ਰਹਿੰਦਾ ਸੀ। ਜਗਦੇਵ ਨੇ ੧੧੫੦ ਈਸਵੀ ਵਿੱਚ ਕੁਝ ਮੰਤ੍ਰ ਦੇ ਕੇ ਸੁਲੱਖਣ ਨੂੰ ਸਿੱਧੀ ਬਖਸ਼ੀ। ਛਪਾਰ ਪਿੰਡ ਜਗਦੇਵ ਦੇ ਪੁੱਤਰ ਛਾਪਾ ਰਾਏ ਨੇ ੧੧੪੦ ਈਸਵੀ ਦੇ ਲਗ ਭਗ ਵਸਾਇਆ। ਤੇਜ ਪਾਲ ਦੇ ਚਾਰ

ਪੁੱਤਰਾਂ ਚੋਂ ਝਲਖਣ ਅਤੇ ਲੱਖਣ ਜੌੜੇ ਭਰਾ ਸਨ(Glossary of Tribes and Castes, page 394-95, written by H.A. Rose)[ R.C. Tempal ਨੇ ਵੀ ਆਪਣੀ ਕਿਤਾਬ 'The Legerids of Punjab, Part II) ਵਿੱਚ ਰਾਜਾ ਜਗਦੇਵ ਦੀ ਬੀਰਤਾ ਦਾ ਵਰਣਨ ਪੰਨਾ ੧੮੮ ਤੇ ਕੀਤਾ ਹੈ। ਰਾਜਾ ਜਗਦੇਵ ਬਾਰੇ ਕੈਪਟਨ ਦਲੀਪ ਸਿੰਘ ਐਹਲਾਵਤ ਨੇ ਆਪਣੀ ਕਿਤਾਬ 'ਜਾਟ ਬੀਰੋਂ ਕਾ ਇਤਿਹਾਸ' ਵਿੱਚ ਪੰਨਾ ੫੫੩ ਤੇ ਜਗਦੇਵ ਪਰਮਾਰ ਨੂੰ ਮਹਾਨ ਸੂਰਬੀਰ ਲਿਖਿਆ ਹੈ। ਪੰਡਿਤ ਕਿਸ਼ੋਰ ਚੰਦ ਬੱਦੋਵਾਲ ਨੇ ਰਾਜਾ ਜਗਦੇਵ ਸੰਬੰਧੀ ਤਿੰਨ ਭਾਗਾਂ ਵਿੱਚ ਕਿੱਸਾ ਲਿਖਿਆ ਸੀ। ਇਸੇ ਤਰ੍ਹਾਂ ਭਾਈ ਛੱਜੂ ਸਿੰਘ ਚੰਦਰਾਲਾ ਖਰੌਚ-ਪਟਿਆਲਾ ਨੇ ਵੀ ਰਾਜਾ ਜਗਦੇਵ ਸੰਬੰਧੀ ਕਿੱਸਾ ਲਿਖਿਆ ਸੀ। ਰਾਜਾ ਭੋਜ ਬਾਰੇ ਬੀ. ਐਨ. ਰੇਊ ਅਲਾਹਾਬਾਦ ਨੇ ਬਹੁਤ ਹੀ ਖੋਜ ਭਰਪੂਰ ਕਿਤਾਬ ਹਿੰਦੀ ਵਿੱਚ ਲਿਖੀ ਹੈ।

ਸਰਦਾਰ ਹੁਸ਼ਿਆਰ ਸਿੰਘ ਦੁਲੇਹ ਨੇ ਆਪਣੀ ਪੁਸਤਕ 'ਜੱਟਾਂ ਦਾ ਇਤਿਹਾਸ' ਜਿਹੜੀ ੨੦੦੧ ਵਿੱਚ ਲਿਖੀ ਵਿੱਚ ਸ਼ੇਖ ਰਾਮ ਪਰਮਾਰ ਦੀ ਬੰਸਾਵਲੀ ਦੇ ਗੋਤ ਅੰਕਿਤ ਕੀਤੇ ਹਨ:

ਔਲਖ, ਸਿਆਲ, ਸੇਖੋਂ, ਸੋਹਲ, ਹਰੀ, ਕੌੜੇ, ਖਰਲ, ਕਾਹਲੋਂ, ਗੁਰਮ, ਟਿਵਾਣੇ, ਦਲੇਊ, ਦਿਓਲ, ਪੰਵਾਰ, ਪੰਨੂ, ਬੁਟਰ, ਬੱਲ, ਬੋਪਾਰਾਏ, ਬਿਲਿੰਗ, ਭੱਟੇ, ਮੰਡੇਰ, ਵੜਿੰਗ, ਆਦਿ। ਸੇਖੋਂ ਦੇ ਪੁੱਤਰਾਂ ਸਰੈਚ ਅਤੇ ਮਰੈਚ ਤੋਂ ਇਸ ਦੇ ਬਾਰਾਂ ਪੋਤੇ ਸਨ ਜਿਨ੍ਹਾਂ ਤੋਂ ਇਹ ਗੋਤ ਅੱਗੇ ਚੱਲ ਪਏ।

ਲੁਧਿਆਣੇ ਜਿਲ੍ਹੇ ਵਿੱਚ ਸੇਖੋਂ ਗੋਤ ਦੇ ਬਹੁਤ ਪਿੰਡ ਹਨ, ਜਿਵੇਂ ਦਾਖਾ, ਈਸੇਵਾਲ, ਪਮਾਲ, ਫੁੱਲਾਂਵਾਲ, ਛਪਾਰ, ਭੜੀ, ਕੋਟ, ਬੋਹੜਾਵਾਲ, ਬੜੂੰਦੀ ਆਦਿ। ਭਦੌੜ ਪਿੰਡ ਵਿੱਚ ਵੀ ਦਾਖਾ ਪਿੰਡ ਦੇ ਸੇਖੋਂ ਨਾਨਕਾ ਢੇਰੀ ਤੇ ਰਹਿੰਦੇ ਹਨ। ਬੜੂੰਦੀ ਦਾ ਭਾਈ ਮਿਹਰਾ ਸੇਖੋਂ ਬਹੁਤ ਬਹਾਦਰ ਸੀ ਅਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਅਨਿੰਨ ਸਿੱਖ ਸੀ। ਬੋਹੜਾਵਾਲ, ਬੜੂੰਦੀ, ਈਸੇਵਾਲ ਤੇ ਦਾਖਾ ਪਿੰਡ ਦੇ ਸੇਖੋਂ ਇੱਕੋ ਖਾਨਦਾਨ 'ਚੋਂ ਹਨ।

ਸੰਗਰੂਰ ਵਿੱਚ ਵੀ ਸੇਖੋਂਆਂ ਦੇ ਕਾਫੀ ਪਿੰਡ ਹਨ। ਸੇਖੋਂਆਂ ਦੀ ਸ਼ਾਖ 'ਚੋਂ ਇੱਕ ਸਿੱਧ ਪਰਮਾਨੰਦ ਸੇਖੂ ਹੋਇਆ ਹੈ ਜਿਹੜਾ ਅਧਿਆਤਮਕ ਬਲ ਵਾਲਾ ਸੀ। ਇਸ ਦਾ ਮੱਠ ਸੰਗਰੂਰ ਸ਼ਹਿਰ ਵਿੱਚ ਨਾਭਾ ਗੇਟ ਦੇ ਲਾਗੇ ਬਾਹਰਲੇ ਪਾਸੇ ਹੈ। ਸ਼ਰਧਾਲੂ ਇੱਥੇ ਦੁੱਧ ਚੜ੍ਹਾਉਂਦੇ ਹਨ। ਸੰਗਰੂਰ ਜਿਲ੍ਹੇ ਵਿੱਚ ਸੇਖੋਂ ਪੱਤੀ ਪਿੰਡ, ਮਾਣਸਾ ਵਿੱਚ ਕਾਹਨਗੜ੍ਹ ਤੇ ਫਰਵਾਲੀ, ਮੁਕਤਸਰ ਵਿੱਚ ਆਲਮਵਾਲਾ, ਰੁਖਾਲਾ ਤੇ ਚਿਬੜਾਂ, ਅਬੋਹਰ ਵਿੱਚ ਗੋਬਿੰਦ ਗੜ੍ਹ, ਫਿਰੋਜ਼ਪੁਰ ਵਿੱਚ ਧਰਾਂਗ, ਫਰੀਦਕੋਟ ਵਿੱਚ ਮਚਾਕੀ (ਮਚਾਕੀ ਦੇ ਸੇਖੋਂ ਧਰਾਂਗ ਤੋਂ ਆ ਕੇ ਵਸੇ ਹਨ), ਗੁਰਦਾਸਪੁਰ ਵਿੱਚ ਸੇਖਵਾਂ ਆਦਿ ਪਿੰਡਾਂ 'ਚ ਵੱਡੀ

ਗਿਣਤੀ ਵਿੱਚ ਵੀ ਸੇਖੋਂ ਵਸਦੇ ਹਨ। ਦੁਆਬੇ ਅਤੇ ਮਾਝੇ ਦੇ ਇਲਾਕਿਆਂ ਵਿੱਚ ਵੀ ਸੇਖੋਂ ਗੋਤ ਦੇ ਪਿੰਡ ਹਨ।

ਪਾਕਿਸਤਾਨ ਬਣਨ ਤੋਂ ਪਹਿਲਾਂ ਸਾਂਦਲਬਾਰ ਵਿੱਚ ਸੇਖਮ, ਨੰਦਪੁਰ, ਨੌਹਰ ਆਦਿ ਸੇਖੋਂਆਂ ਦੇ ਪਿੰਡ ਸਨ। ਗੁਜਰਾਂਵਾਲਾ ਵਿੱਚ ੨੦ ਪਿੰਡ ਸੇਖੋਂਆਂ ਦੇ ਸਨ। ਅੱਜ ਕਲ੍ਹ ਤਾਂ ਸੇਖੋਂ ਭਾਰਤ ਦੇ ਬਹੁਤ ਪ੍ਰਾਂਤਾਂ ਵਿੱਚ ਅਤੇ ਦੁਨੀਆਂ ਦੇ ਕੋਨੇ ਕੋਨੇ ਤੇ ਵਸ ਰਹੇ ਹਨ। .

ਸਰਦਾਰ ਹੁਸ਼ਿਆਰ ਸਿੰਘ ਦੁਲੇਹ ਦੀ ਲਿਖਤ ਅਨੁਸਾਰ ਸੇਖੋਂਆਂ ਦਾ ਭਾਈਚਾਰਾ ਬੜ੍ਹਾ ਮਿਹਨਤੀ, ਸਿਆਣਾ ਅਤੇ ਅਣਖੀ ਹੈ। ਮਿਹਨਤ ਅਤੇ ਸਿਆਣਪ ਕਾਰਨ ਸੇਖੋਂ ਚੰਗੇ ਚੰਗੇ ਅਹੁਦਿਆਂ ਤੇ ਬਿਰਾਜਮਾਨ ਹਨ। ਫੌਜ, ਪੁਲੀਸ, ਵਕਾਲਤ, ਰਾਜਨੀਤੀ, ਪ੍ਰੋਫੈਸਰ, ਡਾਕਟਰੀ, ਇੰਜਨੀਅਰਿੰਗ ਆਦਿ ਕਿੱਤਿਆਂ ਵਿੱਚ ਵੱਡੀ ਸੇਵਾ ਨਿਭਾ ਰਹੇ ਹਨ। ਸੇਖੋਂਆਂ ਦੇ ਕਾਰੋਬਾਰ ਦੇਸ਼ ਅਤੇ ਵਿਦੇਸ਼ ਅੰਦਰ ਵੱਡੀ ਪੱਧਰ ਤੇ ਚਲਦੇ ਹਨ।

ਰਸਾਲਦਾਰ ਗੁਰਬਿੰਦਰ ਸਿੰਘ ਸੇਖੋਂ ਪਿੰਡ ਬੋੜਾਵਾਲ ਨੇ ਰਾਜਪੂਤਾਂ ਦੇ ਸ਼ਾਹੀ ਘਰਾਣੇ ਅਤੇ ਸੇਖੋਂ ਬੰਸ ਬਾਰੇ ਖੋਜ ਕਰ ਕੇ ਲਿਖਿਆ ਹੈ:

*ਸ਼ੇਖ ਰਾਮ ਪਰਮਾਰ (ਪਮਾਰ) ਦਾ ਪੁੱਤਰ ਨੀਲ*
*ਨੀਲ ਦਾ ਪੁੱਤਰ ਕੋਲ੍ਹੜ*
*ਕੋਲ੍ਹੜ ਦਾ ਪੁੱਤਰ ਕਾਹੂ*
*ਕਾਹੂ ਦਾ ਪੁੱਤਰ ਸਿਅਕ ਦੇਵ*
*ਸਿਅਕ ਦੇਵ ਦਾ ਪੁੱਤਰ ਹਰਸ਼ ਦੇਵ*
*ਹਰਸ਼ ਦੇਵ ਦਾ ਪੁੱਤਰ ਸਿਧੂ ਰਾਜ*
*ਸਿਧੂ ਰਾਜ ਦਾ ਪੁੱਤਰ ਭੋਜ ਰਾਜ*
*ਭੋਜ ਰਾਜ ਦਾ ਪੁੱਤਰ ਉਦੈ ਦੀਪ*
*ਉਦੈ ਦੀਪ ਦਾ ਪੁੱਤਰ ਜਗਦੇਵ*
*ਜਗਦੇਵ ਦਾ ਪੁੱਤਰ ਮਹਿੰਦ*
*ਮਹਿੰਦ ਦਾ ਪੁੱਤਰ ਅਲੌਰ* .
*ਅਲੌਰ ਦਾ ਪੁੱਤਰ ਸੇਖੋਂ*
*ਸੇਖੋਂ ਦੇ ਪੁੱਤਰ ਸਰੈਚ ਅਤੇ ਮਰੈਚ*
*ਸਰੈਚ ਦੇ ਪੁੱਤਰ ਨਨੂੜ, ਔਲਖ, ਬਲ, ਦੇਉ*
*ਨਨੂੜ ਦਾ ਪੁੱਤਰ ਤੇਜਪਾਲ*
*ਤੇਜਪਾਲ ਦੇ ਪੁੱਤਰ ਸਿੱਧ ਸੁਲੱਖਣ, ਬੂੜਾ ਸਿੰਘ, ਲਛਮਣ ਸਿੰਘ, ਕਾਲੂ ਸਿੰਘ*
*ਕਾਲੂ ਸਿੰਘ ਦਾ ਪੁੱਤਰ ਭਾਗ ਮੱਲ*

*ਭਾਗ ਮੱਲ ਦਾ ਪੁੱਤਰ ਸ਼ੇਰ ਪਾਲ*
*ਸ਼ੇਰ ਪਾਲ ਦਾ ਪੁੱਤਰ ਕਸਾਬ*
*ਕਸਾਬ ਦਾ ਪੁੱਤਰ ਬੀਜੋ*
*ਬੀਜੋ ਦਾ ਪੁੱਤਰ ਮੌਜ*
*ਮੌਜ ਦਾ ਪੁੱਤਰ ਖਰਾਜ*
*ਖਰਾਜ ਦਾ ਪੁੱਤਰ ਭੱਲੋ*
*ਭੱਲੋ ਦਾ ਪੁੱਤਰ ਜੀਂਦ*
*ਜੀਂਦ ਦਾ ਪੁੱਤਰ ਮੋਹਨ*
*ਮੋਹਨ ਦਾ ਪੁੱਤਰ ਦੁਨੀਆ (ਦੁਨਾ)*
*ਦੁਨੀਆ ਦੇ ਪੁੱਤਰ ਕਰਮਾ, ਧਰਮਾ, ਰਸਾਲ, ਚੂਹੜ, ਗੋਇੰਦ, ਊਗਰ, ਪਰਨਾ*

## ਛਪਾਰ ਮੇਲੇ ਦਾ ਸੇਖੋਂਆਂ ਨਾਲ ਸੰਬੰਧ

ਪਿੰਡ ਬੋੜਾਵਾਲ ਵਿੱਚੋਂ ਉੱਠ ਕੇ ਬਹੁਤ ਸਾਰੇ ਲੋਕ ਪੰਜਾਬ ਅੰਦਰ ਵੱਖ ਵੱਖ ਥਾਵਾਂ ਤੇ ਜਾ ਵਸੇ। ਇਹਨਾਂ ਲੋਕਾਂ ਦੇ ਘਰਾਣਿਆਂ ਨੂੰ ਸੇਖੋਂ ਘਰਾਣੇ ਕਿਹਾ ਜਾਣ ਲੱਗ ਪਿਆ। ਇਹਨਾਂ ਪਿੰਡਾਂ ਦੇ ਲੋਕਾਂ ਦੇ ਮਨਾਂ ਅੰਦਰ ਬੋੜਾਵਾਲ ਪਿੰਡ ਦੀਆਂ ਮਨੌਤਾਂ ਟਿਕੀਆਂ ਹੋਈਆਂ ਸਨ। ਇਹਨਾਂ ਮਨੌਤਾਂ ਦੀ ਪੂਰਤੀ ਲਈ ਇਹ ਹਰ ਸਾਲ ਬੋੜਾਵਾਲ ਪਿੰਡ ਜੋੜ ਮੇਲੇ ਤੇ ਜਾਂਦੇ ਸਨ। ਪੈਂਡਾ ਬਹੁਤ ਲੰਬਾ ਸੀ। ਇਲਾਕਾ ਜੰਗਲੀ ਹੋਣ ਕਰ ਕੇ ਰਸਤੇ ਵਿੱਚ ਖੋਹ-ਖੋਹਾਈ ਬਹੁਤ ਸੀ। ਭਾਵੇਂ ਪਿੰਡਾਂ ਦੇ ਬੰਦੇ ਇੱਕਠੇ ਹੋ ਕੇ ਜਾਂਦੇ ਸਨ ਪਰ ਰਸਤੇ ਦੀਆਂ ਤਕਲੀਫਾਂ ਨੂੰ ਦੇਖ ਕੇ ਸੇਖੋਂ ਗੋਤ ਨਾਲ ਸੰਬੰਧਤ ਕਈ ਪਿੰਡਾਂ ਦੇ ਬੰਦਿਆਂ ਨੇ ਇੱਕਠੇ ਹੋ ਕੇ ਸਾਲਾਹ ਕੀਤੀ ਕਿ ਪਿੰਡ ਬੋੜਾਵਾਲ ਤੋਂ ਬੇਨਤੀ ਕਰ ਕੇ ਸਿੱਧ ਸੁਲੱਖਣ ਦੀ ਸਮਾਧ ਤੋਂ ਮਿੱਟੀ ਲੈ ਆਈਏ ਅਤੇ ਆਪਣੇ ਆਪਣੇ ਪਿੰਡਾਂ ਵਿੱਚ ਉਸ ਦੀ ਜਗ੍ਹਾ ਬਣਾ ਲਈਏ। ਇੰਵ ਸੇਖੋਂ ਪਿੰਡਾਂ ਦੇ ਮੋਹਰੀ ਇੱਕਤਰ ਹੋ ਕੇ ਬੋੜਾਵਾਲ ਗਏ। ਉੱਥੇ ਦੇ ਮੋਹਰੀ ਬੰਦਿਆਂ ਨਾਲ ਗੱਲਬਾਤ ਕੀਤੀ ਅਤੇ ਬੇਨਤੀ ਕਰ ਕੇ ਸਿੱਧ ਸੁਲੱਖਣ ਦੀ ਸਮਾਧ ਲਾਗਿਉਂ ਮਿੱਟੀ ਇੱਕ ਪੋਟਲੀ ਵਿੱਚ ਬੰਨ੍ਹ ਲਈ। ਜਦ ਵਾਪਸ ਆ ਰਹੇ ਸਨ ਤਾਂ ਛਪਾਰ ਪਿੰਡ ਦੇ ਬੰਦਿਆਂ ਜੋ ਸੇਖੋਂ ਭਰਾ ਸਨ ਨੇ ਪੁੱਛਿਆ ਕਿ ਤੁਸੀਂ ਕਿੱਥੋਂ ਆਏ ਹੋਂ ਤਾਂ ਇਹਨਾਂ ਨੇ ਸਾਰੀ ਵਾਰਤਾ ਸੁਣਾ ਦਿੱਤੀ। ਛਪਾਰ ਦੇ ਵਸਨੀਕਾਂ ਨੇ ਇਹਨਾਂ ਦੀ ਚੰਗੀ ਆਉਭਗਤ ਕੀਤੀ। ਜਦੋਂ ਤੁਰਨ ਲੱਗੇ ਤਾਂ ਅਚਾਨਕ ਬੋੜਾਵਾਲ ਤੋਂ ਲਿਆਂਦੀ ਮਿੱਟੀ ਦੀ ਪੋਟਲੀ ਹੱਥੋਂ ਛੁੱਟ ਕੇ ਧਰਤੀ ਤੇ ਡਿਗ ਪਈ। ਮਿੱਟੀ ਉੱਥੇ ਖਿੰਡਣ ਕਰ ਕੇ ਸਾਰਿਆਂ ਨੇ ਰਲ ਕੇ ਵਿਚਾਰ ਕੀਤੀ ਕਿ ਸਿੱਧ ਜੀ ਦੀ ਸਮਾਧ ਇੱਥੇ ਹੀ ਬਣਾ ਦਿੱਤੀ ਜਾਵੇ, ਇਹ ਜਗ੍ਹਾ ਸੇਖੋਂਆਂ ਨਾਲ ਸੰਬੰਧਤ ਪਿੰਡਾਂ ਦਾ ਮਾਨੋਂ ਕੇਂਦਰ ਹੈ। ਉਪਰੰਤ ਛਪਾਰ ਦੇ ਬੰਦਿਆਂ ਨੇ ਇੱਥੇ ਸਮਾਧ ਬਣਾ ਦਿੱਤੀ ਅਤੇ ਸਾਲ ਪਿੱਛੋਂ ਗੰਢ-ਜੋੜ ਦਾ ਮੇਲਾ ਇੱਥੇ ਲੱਗਣਾ ਸ਼ੁਰੂ

ਹੋ ਗਿਆ। ਅੱਜ ਕਲ੍ਹ ਛਪਾਰ ਵਿਖੇ ੧੪ ਭਾਦੋਂ ਦੇ ਦਿਨ ਇੱਥੇ ਬੜਾ ਭਾਰੀ ਮੇਲਾ ਲਗਦਾ ਹੈ। ਇਹ ਮੇਲਾ ਗੁੱਗੇ ਦੇ ਸ਼ਰਾਧ ਨਾਲ ਜਾਣਿਆ ਜਾਂਦਾ ਹੈ। ਇਹ ਮੇਲਾ ਪੰਜਾਬ ਦੇ ਸਭ ਮੇਲਿਆਂ ਤੋਂ ਮਸ਼ਹੂਰ ਹੈ। ਲੋਕਾਂ ਦਾ ਵਿਸ਼ਵਾਸ਼ ਹੈ ਕਿ ਇੱਥੇ ਸੁੱਖਾਂ ਪੂਰੀਆਂ ਹੁੰਦੀਆਂ ਹਨ ਅਤੇ ਸੱਪ ਦੇ ਕੱਟਣ ਆਦਿ ਤੋਂ ਬਚਾਉ ਹੁੰਦਾ ਹੈ।

## ਦਾਖਾ ਪਿੰਡ ਦੀ ਸ਼ਾਸਕੀ

ਪਹਿਲਾਂ ਪਹਿਲ ਦਾਖਾ ਅਤੇ ਇਸ ਦੇ ਆਸ ਪਾਸ ਦਾ ਇਲਾਕਾ ਦੌਲਤ ਖਾਂ ਲੋਧੀ ਦੀ ਸ਼ਾਸਕੀ ਅਧੀਨ ਸੀ। ਉਪਰੰਤ ਚੌਧਰੀ ਕੰਧਾਰੀ ਦੇ ਜੋਰ ਸਦਕਾ ਦਾਖਾ, ਰਾਏਕੋਟ ਦੇ ਸ਼ਾਸਕ ਰਾਏ ਅਲਯਾਸ ਦੀ ਮਾਲਕੀ ਹੇਠ ਆ ਗਿਆ। ਇਸ ਹਾਕਮ ਨੇ ਪਿੰਡ ਦੇ ਦੱਖਣ-ਪੱਛਮ ਵੱਲ ਖਾਰੇ ਖੂਹ ਦੇ ਲਾਗੇ ਇੱਕ ਕਿਲ੍ਹੇ ਦੀ ਉਸਾਰੀ ਕਰਵਾਈ ਜਿਸ ਅੰਦਰ ਉਸ ਦੇ ਅਹਿਲਕਾਰ ਅਤੇ ਉਨ੍ਹਾਂ ਦੀਆਂ ਬੇਗਮਾਂ ਰਹਿੰਦੀਆਂ ਸਨ। ਉਸ ਸਮੇਂ ਮੁਗਲਾਂ ਦਾ ਬੋਲਬਾਲਾ ਸੀ ਅਤੇ ਲੋਕ ਉਹਨਾਂ ਦੇ ਗੁਲਾਮ ਸਨ। ਜੋ ਵੀ ਮੁਗਲਾਂ ਦੇ ਹੁਕਮ ਦੀ ਅਦੂਲੀ ਕਰਦਾ ਸੀ ਉਹ ਉਸ ਨੂੰ ਭਾਰੀ ਸਜਾ ਦਿੰਦੇ ਸਨ। ਬਜੁਰਗਾਂ ਦੇ ਦੱਸਣ ਅਨੁਸਾਰ ਕਿਲ੍ਹੇ ਦੇ ਮੋਹਰੀ ਦਾ ਹੁਕਮ ਸੀ ਕਿ ਹਰ ਰੋਜ਼ ਬਾਰੀ ਸੁੱਧੇ ੧੯-੧੯ ਬੰਦੇ ਤੇ ਇਸਤ੍ਰੀਆਂ ਕਿਲ੍ਹੇ ਵਿੱਚ ਆ ਕੇ ਚੱਕੀ ਨਾਲ ਆਟਾ ਪੀਹਣ। ਆਟਾ ਪੀਹਣ ਦੇ ਨਾਲ ਨਾਲ ਉਹਨਾਂ ਤੋਂ ਹੋਰ ਵੀ ਬੁੱਤੀਆਂ ਕਰਾਈਆਂ ਜਾਂਦੀਆਂ ਸਨ। ਇਹਨਾਂ ਬੁੱਤੀਆਂ ਬਦਲੇ ਦਿੱਤਾ ਕੁੱਝ ਨਹੀਂ ਸੀ ਜਾਂਦਾ। ਇਸ ਤਰ੍ਹਾਂ ਪਿੰਡ ਦੇ ਲੋਕ ਰਾਏ ਦੇ ਹੁਕਮਾਂ ਤੋਂ ਬਹੁਤ ਤੰਗ ਸਨ। ਇਹਨਾਂ ਤੰਗੀ ਮਹਿਸੂਸ ਕਰਨ ਕਰ ਕੇ ਬਦੋਵਾਲ ਦੇ ਰਾਜੇ ਅਜੀਤ ਸਿੰਘ ਨੂੰ ਮਿਲਕੇ ਆਪਣੀਆਂ ਤਕਲੀਫਾਂ ਦੱਸੀਆਂ। ਰਾਜਾ ਅਜੀਤ ਸਿੰਘ ਲਾਡੂਏ ਦਾ ਰਾਜਾ ਵੱਜਦਾ ਸੀ। ਇਸ ਨੇ ਪਿੰਡ ਵਾਲਿਆਂ ਨੂੰ ਪੂਰੀ ਮੱਦਦ ਕਰਨ ਦਾ ਭਰੋਸਾ ਦਿੱਤਾ ਅਤੇ ਰਾਏ ਦੇ ਅਹਿਲਕਾਰਾਂ ਨੂੰ ਭਜਾਉਣ ਦੀ ਵਿਉਂਤ ਵੀ ਦੱਸੀ। ਬੰਦਿਆਂ ਨੂੰ ਇਹ ਵੀ ਆਖਿਆ ਕਿ ਇਸ ਗੱਲ ਦਾ ਭੇਦ ਕਿਸੇ ਨੂੰ ਨਹੀਂ ਦੇਣਾ।

ਪਿੰਡ ਵਾਸੀਆਂ ਨੇ ਇੱਕਠੇ ਹੋ ਕੇ ਰਾਤ ਸਮੇਂ ਕਿਲ੍ਹੇ ਉਪੱਰ ਧਾਵਾ ਬੋਲ ਦਿੱਤਾ। ਪਹਿਰੇਦਾਰਾਂ ਨੂੰ ਕਾਬੂ ਕਰ ਕੇ ਕਿਲ੍ਹੇ ਵਿੱਚ ਰਹਿ ਰਹੇ ਅਹਿਲਕਾਰਾਂ ਅਤੇ ਉਨ੍ਹਾਂ ਦੀਆਂ ਬੇਗਮਾਂ ਨੂੰ ਡਰਾ ਧਮਕਾ ਕੇ ਭਜਾ ਦਿੱਤਾ। ਇਸ ਕੰਮ ਲਈ ਰਾਜਾ ਅਜੀਤ ਸਿੰਘ ਨੇ ਆਪਣੇ ਕੁਝ ਸਿਪਾਹੀ ਸ਼ਸਤਰਾਂ ਸਮੇਤ ਭੇਜੇ। ਲੋਕਾਂ ਨੇ ਉਹਨਾਂ ਦਾ ਕੀਮਤੀ ਸਮਾਨ ਵੀ ਲੁੱਟ ਲਿਆ ਅਤੇ ਬਚਿਆ-ਖੁਚਿਆ ਖੂਹ ਵਿੱਚ ਸੁੱਟ ਦਿੱਤਾ। ਰਾਤ ਸਮੇਂ ਕਿਲ੍ਹੇ ਦਾ ਕੁਝ ਹਿੱਸਾ ਵੀ ਢਾਹ ਦਿੱਤਾ। ਇਸ ਉਪਰੰਤ ਦਾਖੇ ਦੀ ਸ਼ਾਸਕੀ ਰਾਜਾ ਅਜੀਤ ਸਿੰਘ ਹੇਠ ਆ ਗਈ। ਲੋਕਾਂ ਨੇ ਰਾਜੇ ਦਾ ਧੰਨਵਾਦ ਕੀਤਾ ਅਤੇ ਸੁਖ ਦਾ ਸਾਹ ਲਿਆ। ਉਨੀਵੀਂ ਸਦੀ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਦਾਖਾ ਪਿੰਡ ਅਤੇ ਆਸ ਪਾਸ ਦਾ

ਇਲਾਕਾ ਸਰਦਾਰ ਫ਼ਤਹਿ ਸਿੰਘ ਆਹਲੂਵਾਲੀਏ ਦੇ ਅਧੀਨ ਰਿਹਾ। ਮਹਾਰਾਜਾ ਰਣਜੀਤ ਸਿੰਘ ਨੇ ਮਿੱਤ੍ਰਤਾ ਵੱਜੋਂ ਇਸ ਨੂੰ ਇਹ ਇਲਾਕਾ ਸੰਭਾਲਿਆ ਸੀ ਜਿਹੜਾ ਅੰਗਰੇਜ਼ੀ ਰਾਜ ਤੱਕ ਉਸ ਦੇ ਅਧੀਨ ਰਿਹਾ।

ਦਾਖਾ ਪਿੰਡ ਦੀਆਂ ਛੇ ਪੱਤੀਆਂ ਵਡਾਰੂਆਂ ਦੇ ਨਾਵਾਂ ਤੇ ਹਨ: ਰੰਗਾ, ਲਾਲਾ (ਜਲਾਲ ਪੱਤੀ ਵੀ ਦੋਹਾਂ ਨੂੰ ਕਹਿ ਦਿੰਦੇ ਹਨ) ਬਾਲਾ, ਬੂੜਾ, ਸੁਨਿਤਾ (ਸਾਈਂ ਦਿੱਤਾ) ਅਤੇ ਹੰਮੂ । ਅੱਗੋਂ ਇਹ ਪੱਤੀਆਂ ਠੁਲਿਆਂ ਵਿੱਚ ਵੰਡੀਆਂ ਹੋਈਆਂ ਹਨ।

## ਦਾਖੇ ਪਿੰਡ ਨੂੰ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਚਰਨ ਛੁਹ ਪ੍ਰਾਪਤ

ਮੀਰੀ ਪੀਰੀ ਦੇ ਮਾਲਕ ਧੰਨ ਧੰਨ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੁਆਬੇ ਤੋਂ ਚੱਲ ਕੇ ਸਤਲੁਜ ਦਰਿਆ ਪਾਰ ਕਰ ਕੇ ਸਿੱਖਾਂ ਸਮੇਤ ਇਯਾਲੀ ਪਿੰਡ ਵਿੱਚ ਦੀ ਹੁੰਦੇ ਦਾਖੇ ਪਿੰਡ ਦੀ ਫਿਰਨੀ-ਫਿਰਨੀ ਗਏ। ਇਸ ਫਿਰਨੀ ਨੂੰ ਉਪਰੰਤ ਲੋਕ ਲਾਂਘਾ ਕਹਿਣ ਲੱਗ ਪਏ। ਆਉਣ ਵਾਲੇ ਸਮੇਂ ਵਿੱਚ ਪਿੰਡ ਦੇ ਵਾਧੇ ਨੂੰ ਮੁੱਖ ਰਖਦਿਆਂ ਮੁਰੱਬੇਬੰਦੀ ਸਮੇਂ ਜਿਹੜੀ ੧੯੫੨-੫੩ 'ਚ ਹੋਈ ਪਿੰਡ ਦੀ ਫਿਰਨੀ ਦੂਰ ਕੱਢ ਦਿੱਤੀ। ਇਹ ਚੌਫੇਰੇ ਦੀ ਫਿਰਨੀ ਅੱਜ ਕਲ੍ਹ ਪੱਕੀ ਹੈ। ਇਸ ਨੂੰ ਪੱਕੀ ਕਰਾਉਣ ਦਾ ਸਿਹਰਾ ਸਾਬਕਾ ਐੱਮ ਅੱਲ ਏ ਅਤੇ ਵਜੀਰ ਸਰਦਾਰ ਮਲਕੀਤ ਸਿੰਘ ਦਾਖਾ ਨੂੰ ਜਾਂਦਾ ਹੈ। ਜਿਸ ਦਿਨ ਗੁਰੂ ਸਾਹਿਬ ਪਿੰਡ ਵਿੱਚ ਦੀ ਲੰਘੇ ਉਸ ਦਿਨ ੫ ਭਾਦੋਂ ਸੰਨ ੧੬੩੨ ਸੀ। ਅੱਜ ਕਲ੍ਹ ਬਾਲਾ ਪੱਤੀ ਵਿੱਚ ਇਸ ਰਸਤੇ ਤੇ ਗੁਰਦੁਆਰਾ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਸੁਸ਼ੋਬਤ ਹੈ। ਜਦੋਂ ਪਤਾ ਲੱਗਿਆ ਕਿ ਪਿੰਡ ਵਿੱਚ ਦੀ ਗੁਰੂ ਸਾਹਿਬ ਜੱਥੇ ਸਮੇਤ ਲੰਘ ਗਏ ਹਨ ਤਾਂ ਭਾਈ ਨਰੈਣਾ (ਜੱਟ) ਅਤੇ ਭਾਈ ਰਲਾ (ਲੁਹਾਰ) ਪ੍ਰਵਾਰਾਂ ਦੀਆਂ ਮਾਤਾਵਾਂ ਦੇ ਦਿਲਾਂ ਅੰਦਰ ਪ੍ਰੇਮ ਅਤੇ ਸ਼ਰਧਾ ਜਾਗੀ। ਦੋਹਾਂ ਨੇ ਪੱਕੇ ਹੋਏ ਪ੍ਰਸ਼ਾਦੇ ਘਰਾਂ ਤੋਂ ਇੱਕਠੇ ਕੀਤੇ ਅਤੇ ਦੁੱਧ ਗਰਮ ਕਰ ਕੇ ਬਲਟੋਹੀਆਂ ਵਿੱਚ ਪਾਇਆ। ਇਹ ਭੋਜਨ ਸਿਰਾਂ ਉਪੱਰ ਰੱਖ ਕੇ ਉਧਰ ਨੂੰ ਤੁਰ ਪਈਆਂ ਜਿਧਰ ਨੂੰ ਗੁਰੂ ਸਾਹਿਬ ਗਏ ਸਨ। ਜਾਣੀ ਜਾਣ ਪਾਤਸ਼ਾਹ ਨੇ ਰਕਬਾ ਪਿੰਡ ਦੇ ਬਾਹਰ ਵਾਰ ਜਿੱਥੇ ਘਣੇ ਦਰਖ਼ਤ ਸਨ ਸਿੱਖਾਂ ਨੂੰ ਦਮ ਮਾਰਨ ਲਈ ਆਖਿਆ। ਮਾਤਾਵਾਂ ਵਾਹੋ-ਦਾਹੀ ਤੁਰਦੀਆਂ ਅਤੇ ਪੁੱਛਦੀਆਂ ਪੁੱਛਦੀਆਂ ਪਾਤਸ਼ਾਹ ਅਤੇ ਸਿੱਖਾਂ ਨੂੰ ਲੰਗਰ ਛਕਾਉਣ ਲਈ ਪਹੁੰਚ ਗਈਆਂ। ਗੁਰੂ ਸਾਹਿਬ ਦੇ ਦਰਸ਼ਨ ਕਰ ਕੇ ਉਹਨਾਂ ਦੇ ਚਰਨਾਂ ਤੇ ਸੀਸ ਝੁਕਾ ਕੇ ਬੜੀ ਪ੍ਰਸੰਨਤਾ ਹਾਸਲ ਕੀਤੀ ਅਤੇ ਦਿਲੀ ਮੁਰਾਦ ਪੂਰੀ ਹੋਈ। ਮਾਤਾਵਾਂ ਨੇ ਬਹੁਤ ਪ੍ਰੇਮ ਅਤੇ ਚਾਅ ਸਹਿਤ ਸਤਿਗੁਰਾਂ ਅਤੇ ਸਿੱਖਾਂ ਨੂੰ ਭੋਜਨ ਛਕਾਇਆ। ਉਪਰੰਤ ਸਤਿਗੁਰਾਂ ਬਚਨ ਬਿਲਾਸ ਕੀਤੇ ਅਤੇ ਬਖਸ਼ਿਸ਼ਾਂ ਦੇ ਘਰ ਨੇ ਮਾਤਾਵਾਂ ਨੂੰ ਵਰ ਬਖਸ਼ੇ। ਲੁਹਾਰਾਂ ਦੀ ਮਾਈ ਨੂੰ ਆਖਿਆ,

"ਮਾਤਾ ਤੇਰੀ ਬੰਸ ਵਿੱਚ ਸਿੱਖੀ ਬਣੀ ਰਹੇਗੀ"। ਜੱਟਾਂ ਦੀ ਮਾਈ ਨੂੰ ਵਰ ਦਿੱਤਾ, "ਮਾਤਾ ਤੇਰੀ ਕੁੱਲ ਵਿੱਚ ਪ੍ਰਸਿੱਧ ਗੁਣੀ ਗਿਆਨੀ ਪੈਦਾ ਹੋਣਗੇ। ਕਿਉਂਕਿ ਤੂੰ ਪਿੱਛੇ ਲੱਗ ਕੇ ਆਈ ਹੈਂ ਇਸ ਲਈ ਸਮਾਂ ਪਾ ਕੇ ਇਹ ਬਖਸ਼ਿਸ਼ ਮਿਲੇਗੀ"। ਇਹ ਇਸ਼ਾਰਾ ਪੰਡਿਤ ਕਰਤਾਰ ਸਿੰਘ ਦਾਖਾ ਵੱਲ ਸੀ। ਮਾਤਾ ਉਸ ਸਮੇਂ ਸੰਤਾਨਹੀਨ ਸੀ ਪਰ ਸਤਿਗੁਰਾਂ ਦੇ ਵਰਦਾਨ ਸਦਕਾ ਮਾਤਾ ਦੀ ਕੁੱਖੋਂ ਲੜਕੇ 'ਚੁਹੜ' ਨੇ ਜਨਮ ਲਿਆ। ਚੂਹੜ ਦੀ ਅੱਠਵੀਂ ਪੀਹੜੀ ਵਿੱਚ ਸਿੱਖ ਪੰਥ ਦੇ ਸਿਰਮੌਰ ਅਤੇ ਅਦੁੱਤੀ ਵਿਦਵਾਨ ਅਤੇ ਸਾਹਿਤ ਆਚਾਰੀਆ ਪੰਡਿਤ ਕਰਤਾਰ ਸਿੰਘ ਜੀ ਦਾਖਾ ੧੮੯੮ ਵਿੱਚ ਜਨਮੇ। ਪੰਡਿਤ ਜੀ ਸਿੱਖੀ ਦੇ ਚਾਨਣ ਮੁਨਾਰਾ ਹੋ ਚਮਕੇ। ਇਹਨਾਂ ਦੇ ਜੀਵਨ ਬਾਰੇ ਅੱਗੇ ਜਾ ਕੇ ਅੰਕਿਤ ਕੀਤਾ ਗਿਆ ਹੈ।

## ਗੁਰਦੁਆਰਾ ਛੇਵੀਂ ਪਾਤਸ਼ਾਹੀ
## ਸ੍ਰੀ ਦਮਦਮਾ ਸਾਹਿਬ

ਜਿੱਥੇ ਬੈਠਕੇ ਸਤਿਗੁਰਾਂ ਨੇ ਮਾਤਾਵਾਂ ਤੋਂ ਲੰਗਰ ਛਕਿਆ ਉੱਥੇ ਪਿੰਡ ਰਕਬਾ ਦੇ ਬਾਹਰਵਾਰ ਉੱਤਰ ਵਾਲੇ ਪਾਸੇ ਗੁਰਦੁਆਰਾ ਛੇਵੀਂ ਪਾਤਸ਼ਾਹੀ ਸ੍ਰੀ ਦਮਦਮਾ ਸਾਹਿਬ ਸੁਸ਼ੋਭਤ ਹੈ। ਸਤਿਗੁਰੂ ੫ ਭਾਦੋਂ ੧੬੩੨ ਈਸਵੀ ਵਾਲੇ ਦਿਨ ਇਥੇ ਪਧਾਰੇ ਸਨ। ਜਿੱਥੇ ਮੀਰੀ ਪੀਰੀ ਦੇ ਮਾਲਕ ਆ ਬਿਰਾਜੇ ਅਤੇ ਲੰਗਰ ਛਕਿਆ ਉੱਥੇ ਨਿਸ਼ਾਨੀ ਵਜੋਂ ਪਿੰਡ ਵਾਸੀਆਂ ਨੇ ਛੋਟੀ ਇੱਟ ਦਾ ਥੜ੍ਹਾ ਬਣਾ ਦਿੱਤਾ। ਸਮਾਂ ਪਾ ਕੇ ੧੯੩੬ ਵਿੱਚ ਇਸ ਜਗ੍ਹਾ ਤੇ ਗੁਰਦੁਆਰਾ ਸਾਹਿਬ ਬਨਾਉਣ ਸਮੇਂ ਗੁਰਸਿੱਖਾਂ ਨੇ ਇਹ ਥੜ੍ਹਾ ਜਿਉਂ ਦੀ ਤਿਉਂ ਕਾਇਮ ਰੱਖਿਆ। ਇਸ ਜਗ੍ਹਾ ਵਾਲੀ ਥਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁਸ਼ੋਭਤ ਕੀਤੇ। ਗੁਰਦੁਆਰਾ ਸਾਹਿਬ ਦੀ ਸੇਵਾ ਕਾਫੀ ਲੰਬਾ ਸਮਾਂ ਨਿਹੰਗ ਲਹਿਣਾ ਸਿੰਘ ਜੀ ਨਿਭਾਉਂਦੇ ਰਹੇ। ਇਹਨਾਂ ਉਪਰੰਤ ਗੁਰੂ ਕ੍ਰਿਪਾ ਸਦਕਾ ਇਹ ਸੇਵਾ ਵੀਹਵੀਂ ਸਦੀ ਦੇ ਅੰਤ ਵਿੱਚ ਨਿਹੰਗ ਜੱਥੇਦਾਰ ਜੋਗਿੰਦਰ ਸਿੰਘ ਜੀ ਨੂੰ ਸੌਂਪੀ ਗਈ। ਜੱਥੇਦਾਰ ਜੋਗਿੰਦਰ ਸਿੰਘ ਬਹੁਤ ਹੀ ਸੁਘੜ, ਸੁਜਾਨ, ਸਪਸ਼ਟ ਹਿਰਦੇ ਵਾਲੇ ਗੁਰਮੁਖ ਅਤੇ ਪਰਉਪਕਾਰੀ ਸੱਜਣ ਹਨ। ਇਹਨਾਂ ਦੀ ਦੇਖ-ਰੇਖ ਹੇਠ ਗੁਰਦੁਆਰਾ ਸਾਹਿਬ ਦੀ ਬਹੁਤ ਉਨੱਤੀ ਹੋ ਰਹੀ ਹੈ। ਪਹਿਲਾਂ ਬਹੁਤ ਵੱਡਾ ਦੀਵਾਨ ਹਾਲ ਬਣਿਆ ਅਤੇ ਹੁਣ ਗੁਰਦੁਆਰਾ ਸਾਹਿਬ ਦੀ ਬਹੁਤ ਹੀ ਆਲੀਸ਼ਾਨ ਬਿਲਡਿੰਗ ਤਿਆਰ ਹੋ ਗਈ ਹੈ। ਗੁਰਬਾਣੀ ਦਾ ਪਾਠ, ਕੀਰਤਨ ਤੇ ਕਥਾ ਹਰ ਰੋਜ਼ ਹੁੰਦੀ ਹੈ। ਸੰਗਰਾਦ ਵਾਲੇ ਦਿਨ ਬੜਾ ਭਾਰੀ ਦਿਵਾਨ ਸਜਦਾ ਹੈ। ਲੰਗਰ ਹਮੇਸ਼ਾ ਵਰਤਦਾ ਹੈ। ਹਰ ਰੋਜ਼ ਸੰਗਤਾਂ ਭਾਰੀ ਗਿਣਤੀ ਵਿੱਚ ਦਰਸ਼ਨ ਕਰਨ ਆਉਂਦੀਆਂ ਹਨ।

ਜਦੋਂ ੨੦੦੬ ਵਿੱਚ ਗੁਰਦੁਆਰਾ ਸਾਹਿਬ ਦੀ ਪੁਰਾਣੀ ਇਮਾਰਤ ਢਾਹ ਕੇ ਨਵੀਂ ਬਨਾਉਣ ਲਈ ਖੁਦਾਈ ਸ਼ੁਰੂ ਕੀਤੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਵਾਲੀ ਜਗ੍ਹਾ ਤੋਂ ਪੁਰਾਣਾ ਛੋਟੀ ਇੱਟ ਦੀ ਨਿਸ਼ਾਨੀ ਵਾਲਾ ਥੜ੍ਹਾ ਨਿਕਲਿਆ। ਅੱਜ ਕਲ੍ਹ

ਇਹ ਥੜ੍ਹਾ ਜਿਉਂ ਦੀ ਤਿਉਂ ਭੋਰੇ ਦੇ ਰੂਪ ਵਿੱਚ ਮੌਜੂਦ ਹੈ ਜਿੱਥੇ ਸੰਗਤਾਂ ਨਤਮਸਤਕ ਹੁੰਦੀਆਂ ਹਨ। ਸੰਗਤਾਂ ਆਪਣਾ ਸੀਸ ਵੀ ਕਿਉਂ ਨਾ ਝੁਕਾਉਣ। ਗੁਰਬਾਣੀ ਦਾ ਵਾਕ ਹੈ:

*ਜਿਥੈ ਜਾਇ ਬਹੇ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥*
*ਗੁਰ ਸਿਖੀ ਸੋ ਥਾਨੁ ਭਾਲਿਆ ਲੈ ਧੂੜ ਮੁਖ ਲਾਵਾ॥*

ਸੰਗਤਾਂ ਦੀਆਂ ਦਿਲੀ ਮੁਰਾਦਾਂ ਇੱਥੇ ਪੂਰੀਆਂ ਹੁੰਦੀਆਂ ਹਨ। ਦਾਸ ਦੇ ਪਿਤਾ ਸਰਦਾਰ ਗੁਰਦੇਵ ਸਿੰਘ ਦੱਸਿਆ ਕਰਦੇ ਸਨ ਕਿ ਮੇਰਾ ਬਾਪ ਸਰਦਾਰ ਸ਼ਾਮ ਸਿੰਘ ਦੁਨੀਆਂ ਦੀ ਪਹਿਲੀ ਵੱਡੀ ਜੰਗ (੧੯੧੪-੧੯੧੮) ਵਿੱਚ ਸ਼ਾਮਲ ਸੀ। ਉਹ ਫ਼ੌਜ ਵਿੱਚ ਨੌਕਰ ਹੋਣ ਕਾਰਨ ਅੰਗਰੇਜ਼ ਪਲਟਨਾਂ ਨਾਲ ਜੰਗ ਵਿੱਚ ਗਿਆ ਸੀ। ਉਸ ਵਕਤ ਸਰਦਾਰ ਸ਼ਾਮ ਸਿੰਘ ਦੇ ਦੋ ਬੇਟੀਆਂ ਬੀਬੀ ਜਸਵੰਤ ਕੌਰ ਅਤੇ ਬੀਬੀ ਧਨਵੰਤ ਕੌਰ ਸਨ। ਜੰਗ ਖ਼ਤਮ ਹੋਣ ਪਿੱਛੋਂ ਅੰਗਰੇਜ਼ ਅਫ਼ਸਰ ਨੇ ਉਨ੍ਹਾਂ ਦੀ ਬਹਾਦਰੀ ਤੇ ਖੁਸ਼ ਹੋ ਕੇ ਉਨ੍ਹਾਂ ਨੂੰ ਤਰੱਕੀ ਦੇਣ ਦਾ ਵਾਅਦਾ ਕੀਤਾ। ਪਰ ਸ਼ਾਮ ਸਿੰਘ ਨੇ ਅਫ਼ਸਰ ਦਾ ਧੰਨਵਾਦ ਕਰਦਿਆਂ ਆਖਿਆ, "ਸਾਹਿਬ! ਮੇਰੇ ਤਾਂ ਦੋ ਬੇਟੀਆਂ ਹੀ ਹਨ, ਬੇਟਾ ਕੋਈ ਨਹੀਂ ਇਸ ਲਈ ਮੈਨੂੰ ਪੈਨਸ਼ਨ ਤੇ ਜਾਣ ਦਿਉ"। ਅੰਗਰੇਜ਼ ਅਫਸਰ ਨੇ ਉਨ੍ਹਾਂ ਦੀ ਪੈਨਸ਼ਨ ਅਰਜੀ ਮਨਜ਼ੂਰ ਕਰ ਦਿੱਤੀ ਅਤੇ ਉਹ ਵਾਪਸ ੧੯੧੯ ਵਿੱਚ ਘਰ ਆ ਗਏ। ਇਧਰੋਂ ਪਿਤਾ ਗੁਰਦੇਵ ਸਿੰਘ ਦੇ ਮਾਤਾ ਜੀ ਪਰਤਾਪ ਕੌਰ ਛੇਵੇਂ ਪਾਤਸ਼ਾਹ ਦੇ ਅਸਥਾਨ ਤੇ ਨਤਮਸਤਕ ਹੋਣ ਕੁਝ ਸਮੇਂ ਪਿੱਛੋਂ ਜਾਂਦੇ ਸਨ। ਉਹਨਾਂ ਦੀ ਦਿਲੀ ਮੰਗ ਸੀ ਕਿ ਮੇਰੀ ਗੋਦ ਵਿੱਚ ਵੀ ਪੁੱਤਰ ਹੋਵੇ। ਗੁਰੂ ਸਾਹਿਬ ਦੀ ਐਸੀ ਕ੍ਰਿਪਾ ਹੋਈ ਕਿ ਦਸੰਬਰ ੧੯੨੦ ਨੂੰ ਮਾਤਾ ਪਰਤਾਪ ਕੌਰ ਦੀ ਕੁੱਖੋਂ ਗੁਰਦੇਵ ਸਿੰਘ ਜਨਮੇ। ਗੁਰੂ ਕ੍ਰਿਪਾ ਸਦਕਾ ਦਿਮਾਗੀ ਤੌਰ ਤੇ ਉਹ ਬਹੁਤ ਹੀ ਤੀਖਣ ਬੁੱਧੀ ਵਾਲੇ, ਮਨ ਕਰ ਕੇ ਦਇਆਵਾਨ ਤੇ ਹਿਰਦਾ ਕੋਮਲ ਹੋਣ ਕਰ ਕੇ ਹਰ ਇੱਕ ਦਾ ਸਤਿਕਾਰ ਕਰਦੇ ਸਨ।

## ਬਾਬਾ ਰੰਗਾ

ਬਾਬਾ ਰੰਗਾ ਬਜ਼ੁਰਗਾਂ ਵਿੱਚੋਂ ਕਾਫੀ ਮਸ਼ਹੂਰ ਹੋਇਆ ਹੈ। ਪਿੰਡ ਵਿੱਚ ਕੇਵਲ ਇਸ ਦੀ ਸਮਾਧ ਹੀ ਮੌਜੂਦ ਹੈ। ਬਾਬਾ ਰੰਗਾ ੧੬੧੨-੧੬੮੫ ਦੇ ਦਰਮਿਆਨ ਹੋਇਆ ਹੈ ਅਤੇ ਪੱਤੀ ਰੰਗਾ ਦਾ ਬਾਨੀ ਸੀ। ਇਹ ਸਰੀਰ ਦਾ ਸਡੌਲ, ਸੋਚਣੀ ਦਾ ਨਿਸ਼ਕਾਮ ਸੇਵਕ, ਗਰੀਬਾਂ ਦਾ ਮੱਦਦਗਾਰ ਅਤੇ ਲੋੜਵੰਦਾਂ ਲਈ ਪਰਉਪਕਾਰੀ ਸੀ। ਇਹ ਚੋਰਾਂ, ਠੱਗਾਂ ਅਤੇ ਲੁਟੇਰਿਆਂ ਦੀ ਸੁਧਾਈ ਕਰ ਕੇ


ਸਤੰਬ ਬਾਬਾ ਰੰਗਾ

ਉਨ੍ਹਾਂ ਨੂੰ ਸਹੀ ਰਾਹ ਤੇ ਤੋਰਦਾ ਸੀ। ਇਹਨਾਂ ਗੁਣਾਂ ਕਾਰਨ ਇਸ ਦਾ ਬੋਲ ਬਾਲਾ ਇਲਾਕੇ ਵਿੱਚ ਦੂਰ ਤੱਕ ਸੀ। ਲੁਟੇਰੇ ਇਸ ਦੇ ਨਾਂ ਤੋਂ ਡਰਦੇ ਸਨ। ਇੱਕ ਵਾਰ ਦਿੱਲੀ ਦੇ ਮੁਗਲ ਬਾਦਸ਼ਾਹ ਸ਼ਾਹ ਜਹਾਨ ਦੀਆਂ ਬੇਗਮਾਂ ਬੱਘੀਆਂ ਤੇ ਸ਼ਾਹ ਰਾਹ (ਲਾਹੌਰ ਤੋਂ ਦਿੱਲੀ ਜਾਣ ਵਾਲਾ ਜਰਨੈਲੀ ਰਸਤਾ) ਰਾਹੀਂ ਇਸ ਇਲਾਕੇ ਵਿੱਚ ਦੀ ਲੰਘ ਰਹੀਆਂ ਸਨ। ਇਲਾਕਾ ਜੰਗਲੀ ਹੋਣ ਕਰ ਕੇ ਲੁੱਟ-ਖਸੁੱਟ ਬਹੁਤ ਸੀ। ਬੇਗਮਾਂ ਨੇ ਅਸੁਰੱਖਿਅਤ ਸਮਝਦੇ ਹੋਏ ਪਤਾ ਕਰਾਇਆ ਕਿ ਇਲਾਕੇ ਦਾ ਮੋਹਰੀ ਬੰਦਾ ਕੌਣ ਹੈ ਜਿਹੜਾ ਸਾਨੂੰ ਹਿਫਾਜ਼ਤ ਸਹਿਤ ਇੱਥੋਂ ਲੰਘਾ ਦੇਵੇ। ਲੋਕਾਂ ਨੇ ਉਨ੍ਹਾਂ ਨੂੰ ਦੱਸਿਆ ਕਿ ਰੰਗਾ ਨਾਮ ਦਾ ਵਿਅਕਤੀ ਬਹੁਤ ਹੀ ਦਲੇਰ ਅਤੇ ਸਿਰ ਕੱਢ ਹੈ। ਸਭ ਚੋਰ ਠੱਗ ਉਸ ਤੋਂ ਡਰਦੇ ਹਨ। ਬੇਗਮਾਂ ਦੇ ਨਾਲ ਦੇ ਬੰਦਿਆਂ ਨੇ ਬਾਬੇ ਰੰਗੇ ਨਾਲ ਰਾਬਤਾ ਕਾਇਮ ਕੀਤਾ। ਬਾਬਾ ਰੰਗਾ ਇਹਨਾਂ ਨੂੰ ਦੂਰ ਤੱਕ ਛੱਡ ਕੇ ਆਏ ਅਤੇ ਆਪਣੀ ਇੱਕ ਬਰਛੀ ਜਿਸ ਉਪੱਰ ਰੰਗਾ ਉੱਕਰਿਆ ਹੋਇਆ ਸੀ ਉਹ ਇਹਨਾਂ ਦੀ ਰਥ-ਗੱਡੀ ਨਾਲ ਨਿਸ਼ਾਨੀ ਵਜੋਂ ਬੰਨ੍ਹ ਦਿੱਤੀ। ਉਹਨਾਂ ਨੂੰ ਆਖਿਆ, "ਜੇਕਰ ਕੋਈ ਬੰਦਾ ਤੁਹਾਨੂੰ ਰਸਤੇ ਵਿੱਚ ਤੰਗ ਕਰੇ ਤਾਂ ਮੇਰੀ ਇਹ ਬਰਛੀ ਦਿਖਾ ਦੇਣੀ। ਤੁਹਾਨੂੰ ਕੋਈ ਕੁੱਝ ਨਹੀਂ ਕਹੇਗਾ"। ਇੰਵ ਇਹ ਬੇਗਮਾਂ ਸਹੀ-ਸਲਾਮਤ ਦਿੱਲੀ ਪਹੁੰਚ ਗਈਆਂ। ਦਿੱਲੀ ਪਹੁੰਚ ਕੇ ਬੇਗਮਾਂ ਨੇ ਰਾਜੇ ਨੂੰ ਸਾਰਾ ਬਿਰਤਾਂਤ ਸੁਣਾਇਆ ਅਤੇ ਬਾਬੇ ਰੰਗੇ ਦੀ ਇਮਦਾਦ ਬਾਰੇ ਵੀ ਜਾਣਕਾਰੀ ਦਿੱਤੀ।

ਸ਼ਾਹ ਜਹਾਨ ਨੇ ਆਪਣੇ ਬੰਦੇ ਭੇਜ ਕੇ ਬਾਬੇ ਰੰਗੇ ਨੂੰ ਦਿੱਲੀ ਬੁਲਾਇਆ। ਰਾਜੇ ਨੇ ਬਾਬੇ ਦੀ ਚੰਗੀ ਆਉਭਗਤ ਕੀਤੀ। ਰਸਤੇ ਵਿੱਚ ਕੀਤੀ ਮੱਦਦ ਬਦਲੇ ਇੱਕ ਹਵੇਲੀ ਬਾਬਾ ਜੀ ਨੂੰ ਸਨਮਾਨ ਵਜੋਂ ਦਿੱਲੀ ਵਿੱਚ ਦਿੱਤੀ। ਇਹ ਹਵੇਲੀ ਬਾਅਦ ਵਿੱਚ 'ਬਾਬਾ ਰੰਗਾ ਦੀ ਹਵੇਲੀ' ਵੱਜਦੀ ਰਹੀ। ਰਾਜੇ ਨੇ ਦਾਖਾ ਪਿੰਡ ਦੀ ਜੂਹ ਵਧਾਉਣ ਲਈ ਬਾਬੇ ਨੂੰ ਆਖਿਆ ਕਿ ਤੂੰ ਇੰਵ ਕਰੀਂ ਸਵੇਰੇ ਉੱਠ ਕੇ ਸੂਰਜ ਚੜ੍ਹਨ ਤੋਂ ਛਿਪਣ ਤੱਕ ਪਿੰਡ ਦੀ ਜੂਹ ਦੇ ਨਿਸ਼ਾਨ ਘੋੜਾ ਫੇਰ ਕੇ ਲਾ ਦੇਵੀਂ। ਮੇਰੇ ਅਹਿਲਕਾਰ ਇਹਨਾਂ ਨਿਸ਼ਾਨਾਂ ਮੁਤਾਬਕ ਤੇਰੇ ਪਿੰਡ ਦੀ ਹੱਦ ਪੱਕੀ ਕਰ ਦੇਣਗੇ। ਇਸ ਤਰ੍ਹਾਂ ਜਿੱਥੇ ਜਿੱਥੇ ਬਾਬੇ ਨੇ ਘੋੜਾ ਫੇਰ ਕੇ ਨਿਸ਼ਾਨ ਦੇਹੀ ਕੀਤੀ ਸਮੇਂ ਦੇ ਹਾਕਮਾਂ ਨੇ ਰੈਵਨਿਊ ਰੀਕਾਰਡ ਵਿੱਚ ਉਸ ਨੂੰ ਦਰਜ ਕਰ ਦਿੱਤਾ। ਬਾਬੇ ਰੰਗੇ ਨੇ ਗੱਜੂ ਗਿੱਲ ਜਿਹੜਾ ਆਪਣੇ ਆਪ ਨੂੰ ਬਦਮਾਸ਼ ਕਹਾਉਂਦਾ ਸੀ ਅਤੇ ਜਿਸ ਨੇ ਸਲਾਣੀ ਵਾਲੇ ਖੂਹ ਦੀ ਕਾਫ਼ੀ ਜਮੀਨ ਧੱਕੇ ਨਾਲ ਮੱਲੀ ਹੋਈ ਸੀ ਨੂੰ ਭਜਾ ਕੇ ਉਸ ਤੇ ਕਬਜਾ ਕੀਤਾ।

ਪੱਤੀ ਰੰਗਾ ਵਾਲਿਆਂ ਨੇ ਖ਼ਾਲਸਾ ਪੰਥ ਦੀ ਤੀਜੀ ਸ਼ਤਾਬਦੀ (ਵਿਸਾਖੀ ੧੯੯੯) ਸਮੇਂ ਬਾਬਾ ਰੰਗਾ ਦੀ ਪੁਰਾਣੀ ਸਮਾਧ ਜੋ ਸਮਾਂ ਪੈਣ ਕਰ ਕੇ ਖਸਤਾ ਹਾਲਤ ਵਿੱਚ ਸੀ ਦੀ ਥਾਂ ਤੇ ਇੱਕ ਯਾਦਗਾਰੀ ਸੁੰਦਰ ਸਤੰਬ ਉਸਾਰ ਦਿੱਤਾ ਸੀ। ਇਸ ਸਤੰਬ ਉਪੱਰ ਬਾਬਾ ਰੰਗਾ ਦਾ ਸੰਖੇਪ ਜੀਵਨ, ਛੇਵੇਂ ਪਾਤਸ਼ਾਹ ਦੇ ਦਾਖਾ ਪਿੰਡ ਵਿੱਚ ਦੀ ਲੰਘਣ ਬਾਰੇ ਅਤੇ ਦਾਨੀ ਸੱਜਣਾਂ ਦੇ ਨਾਮ ਜਿਨ੍ਹਾਂ ਨੇ ਇਸ ਨੂੰ ਯਾਦਗਾਰੀ ਜਗ੍ਹਾ ਬਨਾਉਣ ਲਈ ਧਨ ਦਿੱਤਾ

ਉਕੱਰੇ ਹੋਏ ਹਨ। ਇਹ ਜਗ੍ਹਾ ਦਾਖਾ ਪਿੰਡ ਨੂੰ ਜਾਣ ਵਾਲੀ ਸੜਕ ਤੇ ਜਰਨੈਲੀ ਸੜਕ ਤੋਂ ਦੋ ਕੁ ਫਰਲਾਂਗ ਤੇ ਹੈ। ਇਹ ਜਗ੍ਹਾ ਬਨਾਉਣ ਸਮੇਂ ਪੁਰਾਣੀ ਸਮਾਧ ਜਿਹੜੀ ਛੋਟੀ ਇੱਟ ਦੀ ਸੀ ਅਤੇ ਨੀਵੇਂ ਥਾਂ ਤੇ ਸਥਿੱਤ ਸੀ ਇਸ ਦੇ ਉੱਚੇ ਥੜ੍ਹੇ ਵਿੱਚ ਜਿਉਂ ਦੀ ਤਿਉਂ ਕਾਇਮ ਰੱਖੀ ਗਈ ਹੈ। ਇਹ ਜਗ੍ਹਾ ਆਉਣ ਵਾਲੇ ਸਮੇਂ ਲਈ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਪੱਕੀ ਯਾਦਗਾਰ ਬਣ ਗਈ ਹੈ। ਇਹ ਜੋ ਸਤੰਬ ਬਾਹਰ ਦਿਖਾਈ ਦਿੰਦਾ ਹੈ ਤਕਰੀਬਨ ੧੨-੧੩ ਫੁੱਟ ਉੱਚਾ ਹੈ ਅਤੇ ਇਤਨਾ ਹੀ ਡੂੰਘਾ ਹੈ ਅਤੇ ਬਹੁਤ ਹੀ ਸਖ਼ਤ ਕੰਕਰੀਟ ਵਰਤ ਕੇ ਬਣਾਇਆ ਗਿਆ ਸੀ।

## ਦਾਖੇ ਸੰਬੰਧੀ ਹੋਰ ਜਾਣਕਾਰੀ

ਦਾਖਾ ਪਿੰਡ ਉੱਚੀ ਥਾਂ ਤੇ ਵਸਿਆ ਹੋਣ ਕਰ ਕੇ ਹੜ੍ਹਾਂ ਆਦਿ ਤੋਂ ਬਚਿਆ ਰਹਿੰਦਾ ਹੈ। ਪਿੰਡ ਦੇ ਪਾਣੀ ਦੇ ਨਿਕਾਸ ਲਈ ਕਈ ਟੋਭੇ ਹਨ ਅਤੇ ਇੱਕ ਢਾਬ ਵੀ ਹੈ। ਪੁਰਾਤਨ ਸਮਿਆਂ ਵਿੱਚ ਇਹਨਾਂ ਟੋਭਿਆਂ ਜਾਂ ਢਾਬ ਦੇ ਕਈ ਹੋਰ ਵੀ ਫਾਇਦੇ ਸਨ। ਇਹਨਾਂ ਵਿੱਚ ਮੀਂਹ ਦਾ ਪਾਣੀ ਜਮ੍ਹਾਂ ਹੋਣ ਨਾਲ ਇਹ ਪਾਣੀ ਡੰਗਰਾਂ ਦੇ ਪੀਣ ਅਤੇ ਨਹਾਉਣ ਦੇ ਕੰਮ ਵੀ ਆਉਂਦਾ ਸੀ। ਕਿਉਂਕਿ ੧੯੬੦ ਤੋਂ ਪਹਿਲਾਂ ਪਿੰਡ ਦੇ ੮੦ ਪ੍ਰਤੀਸ਼ਤ ਤੋਂ ਵੱਧ ਘਰ ਕੱਚੇ ਸਨ। ਗਰਮੀਆਂ ਵਿੱਚ ਜਦੋਂ ਇਹ ਟੋਭੇ ਸੁੱਕ ਜਾਂਦੇ ਸਨ ਤਾਂ ਹੇਠਾਂ ਚੀਕਣੀ ਮਿੱਟੀ (ਚਿੱਕ) ਉਪੱਰ ਗਰਮੀ ਕਾਰਨ ਤ੍ਰੇੜਾਂ ਆ ਜਾਂਦੀਆਂ ਸਨ। ਉਸ ਸਮੇਂ ਪਿੰਡ ਦੇ ਲੋਕ ਟੋਭਿਆਂ ਵਿੱਚੋਂ ਡਲੇ ਕੱਢ ਕੇ ਕੱਚੀਆਂ ਕੰਧਾਂ ਬਨਾਉਣ ਲਈ ਵਰਤਦੇ ਸਨ। ਇਸ ਤੋਂ ਇਲਾਵਾ ਇਹ ਚੀਕਣੀ ਮਿੱਟੀ ਕੱਚੀਆਂ ਕੰਧਾਂ ਲਿਪਣ ਦੇ ਕੰਮ ਵੀ ਆਉਂਦੀ ਸੀ।

ਪਿੰਡ ਦੇ ਤਿੰਨ ਦਰਵਾਜੇ ਸਨ ਜਿਹੜੇ ਕਿ ਰਾਤ ਸਮੇਂ ਬੰਦ ਕਰ ਦਿੱਤੇ ਜਾਂਦੇ ਸਨ ਤਾਂਕਿ ਕੋਈ ਚੋਰ ਜਾਂ ਧਾੜਵੀ ਆ ਕੇ ਲੁੱਟ ਨਾ ਲਵੇ। ਅੱਜ ਕਲ੍ਹ ਜਲਾਲ ਪੱਤੀ ਦਾ ਦਰਵਾਜਾ ਤਾਂ ਮੌਜੂਦ ਨਹੀਂ ਹੈ ਜਿਹੜਾ ਗੁਰਦੁਆਰਾ ਸਾਹਿਬ ਕੋਲ ਸੀ ਪਰ ਹੰਮੂ ਅਤੇ ਸੁਨਿਤਾ ਪੱਤੀ ਦੇ ਦਰਵਾਜੇ ਮੌਜੂਦ ਹਨ। ਪਿੰਡ ਦੇ ਉਤੱਰ ਵੱਲ ਉੱਚੇ ਟਿੱਬੇ ਸਨ ਪਰ ੧੯੬੫ ਵਿੱਚ ਪੰਜਾਬ ਵਿੱਚ ਹਰੀ ਕ੍ਰਾਂਤੀ ਆਉਣ ਕਾਰਨ ਹੌਲੀ ਹੌਲੀ ਕਿਸਾਨਾਂ ਨੇ ਇਹ ਟਿੱਬੇ ਫਸਲਾਂ ਦੀ ਬਿਜਾਈ ਲਈ ਪੱਧਰ ਕਰ ਲਏ। ਵਾਧੂ ਰੇਤਾ ਲੋਕਾਂ ਨੇ ਨਵੇਂ ਪੱਕੇ ਘਰ ਬਨਾਉਣ ਸਮੇਂ ਭਰਤ ਆਦਿ ਪਾਉਣ ਲਈ ਵਰਤ ਲਿਆ।

ਪਿੰਡ ਦੇ ਵਿਚਕਾਰ ਇੱਕ ਖੂਹ ਸੀ ਜਿਸ ਨੂੰ 'ਅੰਦਰਲਾ ਖੂਹ' ਕਹਿੰਦੇ ਸਨ। ਸਾਰਾ ਪਿੰਡ ਵਰਤੋਂ ਲਈ ਪਾਣੀ ਇੱਥੋਂ ਭਰਦਾ ਸੀ। ਝਿਊਰ ਵਹਿੰਗੀਆਂ ਤੇ ਪਾਣੀ ਦੇ ਘੜੇ ਭਰ ਕੇ ਪਾਣੀ ਘਰਾਂ ਵਿੱਚ ਵੀ ਪਹੁੰਚਾਉਂਦੇ ਸਨ। ਤਕਰੀਬਨ ੧੯੫੦ ਤੱਕ ਕਿਸੇ ਕਿਸੇ ਦੇ ਘਰ ਪਾਣੀ ਦਾ ਨਲਕਾ ਜਾਂ ਖੂਹੀ ਹੁੰਦੀ ਸੀ। ਅੰਦਰਲੇ ਖੂਹ ਕੋਲ ਪੰਚਾਇਤ ਘਰ ੧੯੫੮

ਵਿੱਚ ਬਣਿਆ। ਇਥੇ ਰੇਡੀਉ ਲੱਗਣ ਕਰ ਕੇ ਪਿੰਡ ਦੇ ਲੋਕ ਖ਼ਬਰਾਂ ਜਾਂ ਹੋਰ ਪ੍ਰੋਗ੍ਰਾਮ ਸੁਣਨ ਲਈ ਪੰਚਾਇਤ ਘਰ ਕੋਲ ਆ ਬੈਠਦੇ ਸਨ। ਇਹ ਖੂਹ ਫਿਰ ਮਿੱਟੀ ਨਾਲ ਭਰ ਦਿੱਤਾ ਗਿਆ ਕਿਉਂਕਿ ੨-੩ ਬੰਦਿਆਂ ਨੇ ਘਰ ਵਾਲਿਆਂ ਨਾਲ ਗੁੱਸੇ ਹੋ ਕੇ ਇਸ ਖੂਹ ਵਿੱਚ ਛਾਲ ਮਾਰ ਕੇ ਆਤਮ ਹੱਤਿਆ ਕਰਨ ਦੀ ਕੋਸ਼ਿਸ਼ ਕੀਤੀ ਸੀ। ਪੰਚਾਇਤ ਵਾਲਿਆਂ ਨੇ ਇਸ ਖੂਹ ਕੋਲ ਪਾਣੀ ਪੀਣ ਲਈ ਨਲਕਾ ਲੁਆ ਦਿੱਤਾ ਸੀ। ਕੁਦਰਤੀ ਨਲਕੇ ਦਾ ਪਾਣੀ ਬਹੁਤ ਹੀ ਠੰਢਾ ਤੇ ਮਿੱਠਾ ਸੀ। ਉਨ੍ਹਾਂ ਦਿਨਾਂ ਵਿੱਚ ਫ਼ਰਿਜ਼ ਨਹੀਂ ਸੀ ਹੁੰਦੇ ਕਿਉਂਕਿ ਪਿੰਡ ਵਿੱਚ ਬਿਜਲੀ ਵੀ ਨਹੀਂ ਸੀ। ਗਰਮੀਆਂ ਦੇ ਦਿਨਾਂ ਵਿੱਚ ਲੋਕ ਬਾਲਟੀਆਂ ਵਿੱਚ ਪੀਣ ਲਈ ਪਾਣੀ ਇਸ ਨਲਕੇ ਤੋਂ ਭਰ ਕੇ ਲਿਜਾਂਦੇ ਸਨ। ਕਈ ਵਾਰ ਤਾਂ ਬਾਲਟੀ ਭਰਨ ਲਈ ਅੱਧਾ ਅੱਧਾ ਘੰਟਾ ਖੜ੍ਹ ਕੇ ਵਾਰੀ ਲਈ ਉਡੀਕ ਕਰਨੀ ਪੈਂਦੀ ਸੀ। ਪੰਚਾਇਤ ਘਰ ਦੇ ਲਾਗੇ ਨਾਥ ਦੀ ਹੱਟੀ ਸੀ ਅਤੇ ਇਸ ਦੇ ਕੋਲ ਡਾਕਟਰ ਰਾਮ ਸਰੂਪ ਦਾ ਦਵਾਖਾਨਾ ਸੀ। ਡਾਕਟਰ ਸਾਹਿਬ ਦਾ ਸੁਭਾਅ ਬਹੁਤ ਹੀ ਨਰਮ, ਬੋਲਚਾਲ ਮਿੱਠੀ ਅਤੇ ਬੱਚੇ ਤੋਂ ਬੁੱਢੇ ਤੱਕ ਹਰ ਇੱਕ ਦਾ ਸਤਿਕਾਰ ਕਰਦੇ ਸਨ। ਭਾਵੇਂ ਕਿਸੇ ਦਾ ਬੱਚਾ ਸੱਟ ਵੱਜੀ ਤੇ ਜਾਂ ਬਿਮਾਰੀ ਦੀ ਹਾਲਤ ਵਿੱਚ ਇਹਨਾਂ ਕੋਲ ਮਾਪਿਆਂ ਤੋਂ ਵਗੈਰ ਵੀ ਚਲਿਆ ਜਾਂਦਾ ਸੀ ਇਹ ਵਾਪਸ ਨਹੀਂ ਸੀ ਮੋੜਦੇ, ਦਵਾਈ ਦੇ ਕੇ ਹੀ ਭੇਜਦੇ ਸਨ। ਪੈਸਿਆਂ ਦੇ ਲੈਣ ਦੇਣ ਦਾ ਹਿਸਾਬ ਵੀ ਛੇ ਮਹੀਨੇ ਪਿੱਛੋਂ ਕਰਦੇ ਸਨ। ਇਹਨਾਂ ਚੰਗੇ ਗੁਣਾਂ ਕਾਰਨ ਇਹ ਪਿੰਡ ਦੇ ਸਰਪੰਚ ਵੀ ਰਹੇ। ਇਹਨਾਂ ਦੇ ਪਿਤਾ ਦੁਰਗਾ ਦਾਸ ਵੀ ਡਾਕਟਰ ਸੀ ਪਰ ਦਵਾਈ ਬੂਟੀ ਦੇਣ ਲਾਗਲੇ ਪਿੰਡਾਂ ਵਿੱਚ ਜਾਂਦੇ ਸਨ। ਡਾਕਟਰ ਰਾਮ ਸਰੂਪ ਦੇ ਦਵਾਖਾਨੇ ਲਾਗੇ ਮੁਰਲੀ ਧਰ ਵੀ ਦੇਸੀ ਦਵਾਈਆਂ ਦਾ ਹਕੀਮ ਸੀ ਪਰ ਸਰਦਾਰ ਬੁਰਜ਼ਾ ਸਿੰਘ (ਸੁਨਿਆਰ) ਬਾਲੇ ਕੀ ਪੱਤੀ ਵੱਲ ਚੰਗਾ ਹਕੀਮ ਸੀ। ਉਨ੍ਹਾਂ ਦਿਨਾਂ 'ਚ ਡਾਕਟਰ ਅਰਜਨ ਸਿੰਘ ਪਿੰਡ ਵਿੱਚ ਚੰਗਾ ਡਾਕਟਰ ਸੀ ਪਰ ਇਸ ਦੀ ਫ਼ੀਸ ਜ਼ਿਆਦਾ ਹੋਣ ਕਰ ਕੇ ਅਤੇ ਨਕਦ ਪੈਸੇ ਲੈਣ ਕਰ ਕੇ ਰੱਜੇ-ਪੁੱਜੇ ਪਰਵਾਰ ਹੀ ਉਸ ਪਾਸ ਦਵਾ ਲਈ ਜਾਂਦੇ ਸਨ। ਅੱਡਾ ਦਾਖਾ ਵਿਖੇ ਡਾਕਟਰ ਬਲਦੇਵ ਸਿੰਘ, ਡਾ.ਮੇਹਰ ਸਿੰਘ ਤੇ ਡਾ. ਗੁਰਚਰਨ ਸਿੰਘ ਮਸ਼ਹੂਰ ਸਨ।

ਪੰਚਾਇਤ ਘਰ ਦੇ ਨਜ਼ਦੀਕ ਹੀ 'ਚੌਗਾਨ' ਹੈ। ਇਹ ਜਗ੍ਹਾ ਪਿੰਡ ਦੇ ਤਕਰੀਬਨ ਕੇਂਦਰ ਵਿੱਚ ਹੈ। ਇੱਥੇ ਕਈ ਪਾਸਿਆਂ ਤੋਂ ਰਸਤੇ ਮਿਲਦੇ ਹਨ। ਖੁੱਲੀ ਜਗ੍ਹਾ ਹੋਣ ਕਰ ਕੇ ਪਿੰਡ ਦਾ ਹਰ ਇਕੱਠ ਇੱਥੇ ਕੀਤਾ ਜਾਂਦਾ ਸੀ। ਪਰ ਆਲੇ ਦੁਆਲੇ ਉੱਚੇ ਮਕਾਨ ਬਣਨ ਕਰ ਕੇ ਇਹ ਅੱਜ ਕਲ੍ਹ ਭੀੜਾ ਦਿਖਾਈ ਦੇ ਰਿਹਾ ਹੈ। ਜਿਵੇਂ ਪੰਚਾਇਤ ਘਰ ਕੋਲ ਖੁੱਲ੍ਹੀ ਜਗ੍ਹਾ ਹੋਣ ਕਰ ਕੇ ਖਾਸ ਕਰ ਸ਼ਾਮ ਨੂੰ ਲੋਕ ਇਕੱਠੇ ਬੈਠ ਕੇ ਗੱਲਾਂ ਬਾਤਾਂ ਕਰ ਕੇ ਵਿਚਾਰ ਸਾਂਝੇ ਕਰਦੇ ਹਨ। ਇਸੇ ਤਰ੍ਹਾਂ ਬਾਲੇ ਕੀ ਪੱਤੀ ਦੇ ਚੌਂਤਰੇ ਕਾਫ਼ੀ ਮਸ਼ਹੂਰ ਹਨ। ਬੂੜੇ ਕੀ ਪੱਤੀ 'ਚ ਹਰੀ ਦੀ ਹੱਟੀ ਕੋਲ ਚੌਂਤਰੇ ਲੋਕਾਂ ਦੇ ਬੈਠਣ ਉਠਣ ਜਾਂ ਇਕੱਠ ਕਰਨ ਲਈ ਮਸ਼ਹੂਰ ਹਨ।

ਪਹਿਲਾਂ ਪਹਿਲ ਪਿੰਡ ਵਿੱਚ ਮੁਸਲਮਾਨਾਂ ਦੀ ਧਾਰਮਿਕ ਜਗ੍ਹਾ 'ਤਕੀਆ' ਸੀ। ਇੱਥੇ ਮੁਸਲਮਾਨ ਇਸਲਾਮ ਦਾ ਪ੍ਰਚਾਰ ਕਰਦੇ ਸਨ ਅਤੇ ਵਿਦਿਆਰਥੀਆਂ ਨੂੰ ਵਿਦਿਆ ਵੀ ਪੜ੍ਹਾਉਂਦੇ ਸਨ। ਸਮਾਂ ਬੀਤਣ ਨਾਲ ਮੁਗਲਾਂ ਦਾ ਰਾਜ ਖ਼ਤਮ ਹੋ ਗਿਆ ਅਤੇ ਇਹ ਤਕੀਆ ਢਹਿ ਗਿਆ। ਅੱਜ ਕਲ੍ਹ ਇਸ ਜਗ੍ਹਾ ਤੇ ਸੁਨਿੱਤਾ ਪੱਤੀ ਦਾ ਗੁਰਦੁਆਰਾ ਸਾਹਿਬ ਸੁਸ਼ੋਭਤ ਹੈ। ਤਕੀਏ ਦੇ ਕੋਲ ਹੀ ਲੁਹਾਰਾਂ ਦਾ ਕਾਰਖਾਨਾ ਸੀ ਜਿੱਥੇ ਹਰ ਕਿਸਮ ਦਾ ਲੋਹੇ ਦਾ ਕੰਮ ਕੀਤਾ ਜਾਂਦਾ ਸੀ। ਪਰ ਨਵੀਂ ਪੀੜ੍ਹੀ ਨੇ ਇਹ ਕੰਮ ਕਰਨਾ ਛੱਡ ਦਿੱਤਾ ਹੈ। ਉਹਨਾਂ ਨੇ ਜਾਂ ਤਾਂ ਵੱਡੇ ਸ਼ਹਿਰਾਂ ਵਿੱਚ ਕਾਰਖਾਨੇ ਲਗਾ ਲਏ ਜਾਂ ਫਿਰ ਹੋਰ ਕੰਮ ਅਪਣਾ ਲਏ ਹਨ।

ਇਸੇ ਤਰ੍ਹਾਂ ਮੁਸਲਮਾਨਾਂ ਦੀ ਇੱਕ ਹੋਰ ਜਗ੍ਹਾ 'ਮੁਕਾਮ' ਸੀ। ਇਹ ਕੁੜੀਆਂ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਕੋਲ ਸੀ। ਇਸ ਮੁਕਾਮ ਤੇ ਮੁਸਲਮਾਨਾਂ ਦੀਆਂ ਟੋਲੀਆਂ ਜਿਹੜੀਆਂ 'ਲਾਲਾਂ ਵਾਲੇ ਪੀਰ' ਨੂੰ ਮੰਨਦੀਆਂ ਸਨ ਇਥੇ ਆ ਕੇ ਠਹਿਰਦੀਆਂ ਸਨ। ਇਸ ਮੁਕਾਮ ਕੋਲ ਹੀ ਬਹੁਤ ਸਮਾਂ ਤੀਆਂ ਲਗਦੀਆਂ ਰਹੀਆਂ। ਸਾਉਣ ਦੇ ਮਹੀਨੇ ਕੁੜੀਆਂ ਅਤੇ ਇਸਤ੍ਰੀਆਂ ਇੱਕਠੀਆਂ ਹੋ ਕੇ ਨੱਚਦੀਆਂ ਅਤੇ ਗਾਉਂਦੀਆਂ ਸਨ। ਮੁਕਾਮ ਵਾਲੀ ਜਗ੍ਹਾ ਤੇ ਅੱਜ ਕਲ੍ਹ ਐਲੀਮੈਂਟਰੀ ਸਕੂਲ ਸਥਿੱਤ ਹੈ। ਇਹ ਸਕੂਲ ਬਣਨ ਕਰ ਕੇ ਇੱਥੇ ਤੀਆਂ ਲੱਗਣੀਆਂ ਬੰਦ ਹੋ ਗਈਆਂ।

ਪਿੰਡ ਦੇ ਅੰਦਰ ਪੰਚਾਇਤ ਘਰ ਕੋਲ ਹੀ ਅੰਦਰਲਾ ਡੇਰਾ ਸੀ। ਪਹਿਲਾਂ ਪਹਿਲ ਜਦ ਸਕੂਲ ਨਹੀਂ ਸੀ ਹੁੰਦੇ ਤਾਂ ਡੇਰਿਆਂ ਵਿੱਚ ਹੀ ਗੁਰਮਖੀ ਵਿਦਿਆ ਪੜ੍ਹਾਈ ਜਾਂਦੀ ਸੀ। ਡੇਰੇ ਵਿੱਚ ਨਿਰਮਲੇ ਸਾਧੂ ਅਤੇ ਮਹੰਤ ਰਹਿੰਦੇ ਸਨ। ਸੁਭਾ-ਸ਼ਾਮ ਗੁਰਬਾਣੀ ਦਾ ਪਾਠ, ਕੀਰਤਨ ਅਤੇ ਕਥਾ ਵੀ ਹੁੰਦੀ ਸੀ। ਮਹਾਰਾਜਾ ਰਣਜੀਤ ਸਿੰਘ ਨੇ ਇਹਨਾਂ ਡੇਰਿਆਂ ਨੂੰ ਪ੍ਰਫੁਲਤ ਕਰਨ ਲਈ ਜ਼ਮੀਨ ਵੀ ਇਹਨਾਂ ਦੇ ਨਾਂ ਲਵਾਈ ਸੀ। ਦਾਖੇ ਪਿੰਡ ਦੇ ਡੇਰੇ ਦੇ ਨਾਂ ਕਾਫੀ ਜ਼ਮੀਨ ਸੀ ਜਿਸ ਵਿੱਚ ਮਹੰਤ ਖੇਤੀ ਕਰਾਉਂਦੇ ਸਨ। ਪਰ ਇਸ ਡੇਰੇ ਦੀ ਹੋਂਦ ਹੁਣ ਤਕਰੀਬਨ ਖ਼ਤਮ ਹੀ ਹੈ।

ਪਿੰਡ ਦੇ ਬਾਹਰਵਾਰ ਸੰਘਣੀ ਢੱਕੀ ਵਿੱਚ ਬਾਬਾ ਨੱਥੂ ਜੀ ਦੀ ਸਮਾਧ ਲਾਗੇ ਬ੍ਰਹਮਹਰੀ ਦਾ ਡੇਰਾ ਸੀ। ਇੱਥੇ ਭਗਵੇਂ ਕਪੜਿਆਂ ਵਾਲੇ ਸਾਧੂ ਰਹਿੰਦੇ ਸਨ। ਇਹ ਸਾਧੂ ਤਪੱਸਵੀ ਸਨ ਅਤੇ ਈਸ਼ਵਰੀ ਗਿਆਨ ਵੀ ਵੰਡਦੇ ਸਨ। ਇਸ ਤੋਂ ਇਲਾਵਾ ਵਿੱਦਿਆ ਵੀ ਪੜ੍ਹਾਉਂਦੇ ਸਨ ਅਤੇ ਪੜ੍ਹ ਰਹੇ ਵਿਦਿਆਰਥੀਆਂ ਨੂੰ ਗ੍ਰੰਥਾਂ ਦਾ ਪਾਠ ਰਟਨ ਕਰਾਂਉਂਦੇ ਸਨ। ਪਿੰਡ ਦੇ ਲੋਕ ਇਹਨਾਂ ਦਾ ਕਾਫ਼ੀ ਸਤਿਕਾਰ ਕਰਦੇ ਸਨ। ਸੁਭਾ-ਸ਼ਾਮ ਦੁੱਧ ਅਤੇ ਪਰਸ਼ਾਦਿਆਂ ਦੀ ਪਿੰਡ ਵਿੱਚੋਂ ਗਜਾ ਕਰਦੇ ਸਨ। ਡੇਰੇ ਵਿੱਚ ੧੯੬੦ ਤੱਕ ਕਾਫ਼ੀ ਸਾਧੂ ਰਹਿੰਦੇ ਸਨ। ਇਸ਼ਨਾਨ ਪਾਣੀ ਲਈ ਹਰਟੀ ਸੀ ਅਤੇ ਨਹਾਉਣ ਲਈ ਵਧੀਆ ਖੁਲ੍ਹੀਆਂ ਪੱਕੀਆਂ ਕੁੰਡਾਂ ਬਣੀਆਂ ਹੋਈਆਂ ਸਨ। ਕਈ ਵਾਰ ਪਿੰਡ ਵਾਸੀ ਵੀ ਇੱਥੇ ਇਸ਼ਨਾਨ ਪਾਨ ਕਰ ਕੇ ਲੰਗਰ-ਪਾਣੀ ਛਕਦੇ ਸਨ।

ਖੂਹੀ ਦੇ ਨਾਲ ਲੰਬੀਆਂ ਪੱਕੀਆਂ ਇੱਟਾਂ ਦੀਆਂ ਖੇਲਾਂ ਬਣੀਆਂ ਹੋਈਆਂ ਸਨ ਜਿਹੜੀਆਂ ਡੰਗਰਾਂ ਦੇ ਪੀਣ ਲਈ ਪਾਣੀ ਨਾਲ ਭਰੀਆਂ ਰਹਿੰਦੀਆਂ ਸਨ। ਡੇਰੇ ਦੇ ਆਲੇ-ਦੁਆਲੇ ਪਿੱਪਲ ਆਦਿ ਦੇ ਵੱਡੇ ਵੱਡੇ ਦਰਖ਼ਤ ਸਨ ਅਤੇ ਇਹਨਾਂ ਦਰਖਤਾਂ ਵਿੱਚ ਪਾਣੀ ਦਾ ਟੋਭਾ ਸੀ। ਇਸ ਟੋਭੇ ਦੇ ਦੁਆਲੇ ਡੰਗਰਾਂ ਦਾ ਵੱਗ ਦਿਨ ਸਮੇਂ ਪਿੰਡ ਤੋਂ ਆ ਕੇ ਬੈਠਦਾ ਸੀ। ਇਹ ਵੱਗ ੧੯੭੦ ਦੇ ਏੜ ਗੇੜ ਤੱਕ ਇੱਥੇ ਆਉਂਦਾ ਰਿਹਾ। ਸਰਦਾਰ ਠਾਕਰ ਸਿੰਘ ਦਾ ਪਰਵਾਰ ਵੱਗ ਦੀ ਸੰਭਾਲ ਕਰਦਾ ਸੀ। ਇੱਕ ਡੰਗਰ ਪਿੱਛੇ ਵਿਚਾਰਿਆਂ ਨੂੰ ਸ਼ਾਮ ਸਮੇਂ ਇੱਕ ਮੁੱਠੀ ਆਟਾ ਮਿਲਦਾ ਸੀ। ਠਾਕਰ ਸਿੰਘ ਜਾਂ ਉਸ ਦੇ ਘਰ ਦਾ ਕੋਈ ਬੰਦਾ ਇੱਕਲੇ ਇਕੱਲੇ ਘਰ ਜਾ ਕੇ ਆਟਾ ਲੈਂਦਾ ਸੀ। ਜਿਹੜੇ ਘਰ ਆਟਾ ਨਹੀਂ ਸੀ ਦਿੰਦੇ ਉਹੇ ਦੋ ਰੁਪਏ ਪ੍ਰਤੀ ਡੰਗਰ ਪ੍ਰਤੀ ਮਹੀਨਾ ਦਿੰਦੇ ਸਨ।

ਇਹ ਡੇਰਾ ਤਾਂ ਹੁਣ ਢਹਿ-ਢੇਰੀ ਹੋ ਚੁਕਿਆ ਹੈ। ਡੇਰੇ ਲਾਗੇ ਕਈ ਮਹੰਤਾਂ ਦੀਆਂ ਛੋਟੀਆਂ ਛੋਟੀਆਂ ਸਮਾਧਾਂ ਬਣੀਆਂ ਹੋਈਆਂ ਹਨ। ਡੇਰੇ ਦੇ ਲਾਗੇ ਪਿੰਡ ਦੀ ਢੱਕੀ (ਸਾਰੇ ਪਿੰਡ ਦੀ ਸਾਂਝੀ ਚਰਾਂਦ) ਮੁਰੱਬੇਬੰਦੀ ਸਮੇਂ ਪਿੰਡ ਦੇ ਕਿਸਾਨਾਂ ਵਿੱਚ ਉਨ੍ਹਾਂ ਦੀ ਮਲਕੀਅਤ ਅਨੁਸਾਰ ਵੰਡ ਕੇ ਦੇ ਦਿੱਤੀ ਗਈ ਸੀ। ਬਾਕੀ ਰਹਿੰਦੀ ਜ਼ਮੀਨ ਵਿੱਚ ਬਾਬਾ ਨੱਥੂ ਜੀ ਦਾ ਅਸਥਾਨ ਹੈ, ਕੁਝ ਪੰਚਾਇਤ ਦੀ ਮਲਕੀਅਤ ਹੈ ਅਤੇ ਕੁਝ ਵਿੱਚ ਰਵਦਾਸੀਆਂ ਦੇ ਘਰ ਹਨ।

## ਬਾਬਾ ਨੱਥੂ ਜੀ ਦਾ ਅਸਥਾਨ

ਪਹਿਲਾਂ ਪਹਿਲ ਬ੍ਰਹਮ ਹਰੀ ਦੇ ਡੇਰੇ ਦੇ ਕੋਲ ਹੀ ਬਾਬਾ ਨੱਥੂ ਜੀ ਦੀ ਸਮਾਧ ਅਤੇ ਹੋਰ ਮਹੰਤਾਂ ਦੀਆਂ ਸਮਾਧਾਂ ਸਨ। ਬਾਬਾ ਨੱਥੂ ਜੀ ਬੜੇ ਧਾਰਮਿਕ ਅਤੇ ਪਰਉਪਕਾਰੀ ਵਿਅੱਕਤੀ ਸਨ। ਭਾਵੇਂ ਉਨ੍ਹਾਂ ਬਾਰੇ ਬਹੁਤ ਤੱਥ ਮੌਜੂਦ ਨਹੀਂ ਹਨ ਪਰ ਜਿਸ ਤਰ੍ਹਾਂ ਲੰਬੇ ਸਮੇਂ ਤੋਂ ਉਨ੍ਹਾਂ ਦੇ ਅਸਥਾਨ ਦੀ ਮੰਨਤਾ ਹੈ ਉਹ ਇਹੀ ਦਰਸਾਉਂਦੀ ਹੈ ਕਿ ਉਹ ਭਗਤੀ ਤੇ ਸ਼ਕਤੀ ਦੇ ਮਾਲਕ ਸਨ, ਗਊ-ਗਰੀਬ ਦੀ ਰੱਖਿਆ ਕਰਨ ਵਾਲੇ ਅਤੇ ਉਪਕਾਰੀ ਸਨ। ਗਾਥਾ ਅਨੁਸਾਰ ਉਹਨਾਂ ਨੇ ਗਊਆਂ ਦੀ ਰੱਖਿਆ ਕਰਦੇ ਹੋਏ ਸ਼ਹੀਦੀ ਦੇ ਦਿੱਤੀ। ਹਿੰਦੂ ਧਰਮ ਅੰਦਰ ਗਊ ਦੀ ਮਹਾਨਤਾ ਇਤਨੀ ਹੈ ਕਿ ਇਸ ਨੂੰ 'ਗਊ ਮਾਤਾ' ਨਾਲ ਜਾਣਿਆ ਜਾਂਦਾ ਹੈ। ਗਊ ਦੁੱਧ ਦਿੰਦੀ ਹੈ ਜੋ ਕਿ ਇੱਕ ਸੰਤੁਲਤ ਭੋਜਨ ਮੰਨਿਆ ਗਿਆ ਹੈ। ਗਊ ਤੋਂ ਬੱਛੇ-ਬੱਛੀਆਂ ਪੈਦਾ ਹੁੰਦੇ ਹਨ। ਬੱਛੇ ਵੱਡੇ ਹੋ ਕੇ ਬਲਦ ਬਣਦੇ ਹਨ। ਜਿਨ੍ਹਾਂ ਉਪੱਰ ਖੇਤੀਬਾੜੀ ਨਿਰਭਰ ਸੀ। ਗਊ ਦਾ ਤਾਂ ਗੋਹਾ ਵੀ ਪੋਚਾ ਲਾਉਣ ਲਈ ਵਰਤਿਆ ਜਾਂਦਾ ਹੈ, ਗੋਹੇ ਦੀਆਂ ਪਾਥੀਆਂ ਬਾਲਣ ਦੇ ਕੰਮ ਆਉਂਦੀਆਂ ਹਨ, ਚਮੜੀ ਦੀਆਂ ਜੁੱਤੀਆਂ ਬਣਾਈਆਂ ਜਾਂਦੀਆਂ ਹਨ ਅਤੇ ਹੱਡਾਂ ਦੀ ਖਾਦ ਬਣਦੀ ਹੈ।

ਬਾਬਾ ਨੱਥੂ ਜੀ ਪੰਜ ਭਰਾ ਸਨ। ਇਹਨਾਂ ਦੇ ਦੋ ਭਰਾ ਭਾਈ ਪਿਆਰਾ ਅਤੇ ਭਾਈ

ਤਾਰਾ ਵੀ ਇਲਾਕੇ ਵਿੱਚ ਮਸ਼ਹੂਰ ਸਨ। ਭਾਈ ਪਿਆਰਾ ਤੇ ਬਾਬਾ ਨੱਥੂ ਜੀ ਤਾਂ ਹਰਿਮੰਦਰ ਸਾਹਿਬ ਦੀ ਕਾਰ ਸੇਵਾ ਵਿੱਚ ਵੀ ਹਿੱਸਾ ਲੈਂਦੇ ਰਹੇ ਸਨ। ਬਾਬਾ ਨੱਥੂ ਜੀ ਨਾਲ ਗਊਆਂ ਪਾਲਦੇ ਸਨ ਅਤੇ ਉਨ੍ਹਾਂ ਦੀ ਰਖਵਾਲੀ ਵੀ ਕਰਦੇ ਸਨ। ਇਹਨਾਂ ਦਾ ਐਲਾਨ ਸੀ ਕਿ ਜਿਸ ਪਿੰਡ ਵਾਸੀ ਦੀ ਗਾਂ ਦੁੱਧ ਨਹੀਂ ਦਿੰਦੀ ਉਹ ਸਾਨੂੰ ਦੇ ਦਿਉ ਅਤੇ ਸਾਥੋਂ ਦੁੱਧ ਦੇ ਰਹੀ ਗਾਂ ਲੈ ਜਾਵੋ। ਗਾਈਆਂ ਨੂੰ ਮੁਗਲ ਕਸਾਈਆਂ ਤੋਂ ਬਚਾਉਦਿਆਂ ਭਾਈ ਪਿਆਰਾ ਜੀ ਸ਼ਹੀਦੀ ਪਾ ਗਏ। ਇਹਨਾਂ ਦੇ ਭਰਾ ਭਾਈ ਤਾਰਾ ਵੀ ਚੰਗਣਾਂ ਭੱਟੀਆਂ ਦੀ ਝਿੜੀ ਵਿੱਚ ਗਊਆਂ ਨੂੰ ਬਚਾਉਂਦੇ ਜਾਨ ਤੇ ਖੇਡ ਗਏ। ਇਹ ਤੱਥ ਕੈਪਟਨ ਸਰਦਾਰ ਬਲਵੰਤ ਸਿੰਘ ਸੇਖੋਂ ਨੇ ਦੱਸੇ ਹਨ।

ਬਾਬਾ ਜੀ ਦੀ ਸਮਾਧ ਤੇ ਦੋ ਗੱਲਾਂ ਖਾਸ ਤੌਰ ਤੇ ਕੀਤੀਆਂ ਜਾਂਦੀਆਂ ਸਨ। ਇੱਕ ਤਾਂ ਨਵੀਂ ਸੂਈ ਮੱਝ ਜਾਂ ਗਾਂ ਦਾ ਦੁੱਧ ਜ਼ਰੂਰ ਚੜ੍ਹਾਇਆ ਜਾਂਦਾ ਸੀ ਦੂਜਾ ਨਵ-ਵਿਆਹੇ ਜੋੜੇ ਛਿਟੀਆਂ ਖੇਡਦੇ ਸਨ। ਇਹ ਦੋਵੇਂ ਰਸਮਾਂ ਪੂਰਵਜ ਪਿੰਡ ਬੋੜਾਵਾਲ ਵਿਖੇ ਵੀ ਕੀਤੀਆਂ ਜਾਂਦੀਆਂ ਹਨ। ਉਥੇ ਵੀ ਬਾਬਾ ਨੱਥੂ ਜੀ ਦੀ ਤਰ੍ਹਾਂ ਭਾਈ ਧਰਮ ਸਿੰਘ ਜੀ ਨੇ ਗਊਆਂ ਦੀ ਰੱਖਿਆ ਲਈ ਆਪਣੇ ਆਪ ਨੂੰ ਕੁਰਬਾਨ ਕਰ ਦਿੱਤਾ ਸੀ। ਭਾਈ ਧਰਮ ਸਿੰਘ ਦੀ ਯਾਦ ਵਿੱਚ ਬੋੜਾਵਾਲ ਵਿਖੇ ਗੁਰਦੁਆਰਾ ਧਰਮੇਆਣਾ ਸੁਸ਼ੋਭਤ ਹੈ ਅਤੇ ਉਥੇ ਨਾਮ ਬਾਣੀ ਦਾ ਪਰਵਾਹ ਚਲਦਾ ਹੈ। ਦੂਜੀ ਛਿਟੀਆਂ ਖੇਡਣ ਵਾਲੀ ਮਨੌਤ ਬਾਰੇ ਰਸਾਲਦਾਰ ਗੁਰਬਿੰਦਰ ਸਿੰਘ, ਪਿੰਡ ਬੋੜਾਵਾਲ ਜਿਹੜੇ ਪਟਿਆਲੇ ਰਹਿੰਦੇ ਹਨ ਨੇ ਸਿੱਧ ਸੁਲੱਖਣ ਸੰਬੰਧੀ ਗਾਥਾ ਆਪਣੀ ਪੁਸਤਕ ਵਿੱਚ ਇੰਝ ਲਿਖੀ ਹੈ।

## ਸਿੱਧ ਸੁਲੱਖਣ ਪ੍ਰਸੰਗ

ਸਿੱਧ ਸੁਲੱਖਣ ਚਾਰ ਭਰਾ ਸਨ (ਬੂੜਾ ਸਿੰਘ, ਸਿੱਧ ਸੁਲੱਖਣ, ਕਾਲੂ ਸਿੰਘ ਅਤੇ ਲਛਮਣ ਸਿੰਘ)। ਤੇਜ ਪਾਲ ਦੇ ਗ੍ਰਹਿ ਵਿਖੇ ਬੋੜਾਵਾਲ ਪਿੰਡ ਵਿੱਚ ਇਹਨਾਂ ਦਾ ਜਨਮ ਹੋਇਆ। ਇੱਕ ਦਿਨ ਸਿੱਧ ਸੁਲੱਖਣ ਜਦ ਖੇਡ ਰਿਹਾ ਸੀ ਤਾਂ ਇੱਕ ਸੱਪ ਨਿਕਲਿਆ। ਸਿੱਧ ਸੁਲੱਖਣ ਕਿਉਂਕਿ ਬੱਚਾ ਸੀ ਉਸ ਨੇ ਸੱਪ ਪਕੜ ਲਿਆ ਪਰ ਸੱਪ ਨੇ ਉਸ ਨੂੰ ਨਹੀਂ ਡੰਗਿਆ। ਸਿੱਧ ਸੁਲੱਖਣ ਦੀ ਮਾਂ ਨੇ ਸੱਪ ਨੂੰ ਕੁੱਜੇ 'ਚ ਪਾ ਲਿਆ ਅਤੇ ਕੰਮ ਕਰਨ ਸਮੇਂ ਇਹ ਸੱਪ ਨੂੰ ਸਿੱਧ ਸੁਲੱਖਣ ਕੋਲ ਖੇਡ੍ਹਣ ਲਈ ਹਰ ਰੋਜ਼ ਛੱਡ ਦਿੰਦੀ ਸੀ। ਇਸ ਸੱਪ ਨੂੰ ਉਹ ਆਪਣੇ ਪੁੱਤਰ ਨਾਲ ਪਿਛਲੇ ਜਨਮ ਦਾ ਸੰਜੋਗ ਸਮਝਦੀ ਸੀ।

ਇੱਕ ਦਿਨ ਸਿੱਧ ਸੁਲੱਖਣ ਦੀ ਮਾਂ ਬਿਸ਼ਨੋ ਇਸ ਨੂੰ ਸੱਪ ਸਮੇਤ ਟੋਕਰੀ ਵਿੱਚ ਰੱਖ ਕੇ ਖੇਤ ਲੈ ਗਈ। ਆਪ ਤਾਂ ਬਿਸ਼ਨੋ ਖੇਤ ਵਿੱਚ ਜੁਆਰ-ਬਾਜਰੇ ਦੇ ਛਿੱਟੇ ਤੋੜਨ ਲੱਗ ਗਈ, ਪਰ ਸਿੱਧ ਸੁਲੱਖਣ ਅਤੇ ਸੱਪ ਨੂੰ ਕਪੜਾ ਵਿਛਾ ਕੇ ਦਰਖ਼ਤ ਦੀ ਛਾਂ ਹੇਠ ਛੱਡ ਗਈ। ਸੁਭਾਵਕ ਤੌਰ ਤੇ ਬਿਸ਼ਨੋ ਦਾ ਭਰਾ ਮਾਦੋ ਬੋੜਾਵਾਲ ਮਿਲਣ ਲਈ ਆ

ਗਿਆ। ਘਰ ਦਾ ਦਰਵਾਜਾ ਬੰਦ ਦੇਖ ਕੇ ਉਸ ਨੇ ਗੁਆਢੀਆਂ ਤੋਂ ਆਪਣੀ ਭੈਣ ਬਾਰੇ ਪੁੱਛਿਆ। ਗੁਆਢੀਆਂ ਨੇ ਉਸ ਨੂੰ ਪਾਣੀ-ਧਾਣੀ ਪਿਆਇਆ ਅਤੇ ਦੱਸਿਆ ਕਿ ਬਿਸ਼ਨੋ ਤਾਂ ਖੇਤ ਗਈ ਹੋਈ ਹੈ। ਮਾਦੋ ਖੇਤ ਪਹੁੰਚ ਗਿਆ ਅਤੇ ਅੱਗੇ ਕੀ ਦੇਖਣਾ ਹੈ ਕਿ ਬੱਚੇ ਸਿੱਧ ਸੁਲੱਖਣ ਕੋਲ ਸੱਪ ਬੈਠਾ ਹੈ। ਮਾਦੋ ਨੇ ਇਕੋ ਦਮ ਦਰਖ਼ਤ ਤੋਂ ਸੋਟੀ ਤੋੜੀ ਅਤੇ ਬੱਚੇ ਨੂੰ ਸੱਪ ਤੋਂ ਬਚਾਉਣ ਲਈ ਸੱਪ ਮਾਰ ਦਿੱਤਾ। ਫਿਰ ਮਾਦੋ ਆਪਣੀ ਭੈਣ ਨੂੰ ਉੱਚੀ ਉੱਚੀ ਅਵਾਜ਼ਾਂ ਮਾਰਨ ਲੱਗਾ। ਬਿਸ਼ਨੋ ਆਵਾਜਾਂ ਸੁਣ ਕੇ ਭਰਾ ਕੋਲ ਆ ਗਈ। ਜਦੋਂ ਬਿਸ਼ਨੋ ਮਾਦੋ ਕੋਲ ਪਹੁੰਚੀ ਤਾਂ ਉਸ ਨੇ ਆਖਿਆ, "ਭੈਣੇ! ਅੱਜ ਤਾਂ ਮਾੜੀ ਘਟਨਾ ਵਾਪਰ ਜਾਣੀ ਸੀ। ਜੇਕਰ ਮੈਂ ਮੌਕੇ ਸਿਰ ਨਾ ਪਹੁੰਚਦਾ ਤਾਂ ਸੱਪ ਨੇ ਮੇਰੇ ਭਾਣਜੇ ਦੇ ਲੜ ਜਾਣਾ ਸੀ। ਮੈਂ ਬੜੀ ਫੁਰਤੀ ਨਾਲ ਸੱਪ ਨੂੰ ਮਾਰ ਕੇ ਆਪਣੇ ਭਾਣਜੇ ਨੂੰ ਬਚਾ ਲਿਆ ਹੈ"। ਬਿਸ਼ਨੋ ਕਹਿਣ ਲੱਗੀ, "ਮਾਦੋ, ਇਹ ਤੂੰ ਬੜਾ ਮਾੜਾ ਕੰਮ ਕੀਤਾ ਹੈ। ਤੇਰਾ ਭਾਣਜਾ ਤਾਂ ਹਮੇਸ਼ਾ ਇਸ ਸੱਪ ਨਾਲ ਖੇਡਦਾ ਸੀ। ਸੱਪ ਵੀ ਇਸ ਨੂੰ ਕੁੱਝ ਨਹੀਂ ਸੀ ਕਹਿੰਦਾ ਜਿਵੇਂ ਕੋਈ ਇਹਨਾਂ ਦਾ ਪੁਰਾਣਾ ਸੰਬੰਧ ਹੋਵੇ। ਬੱਚਾ ਤਾਂ ਸੱਪ ਬਿਨਾ ਟਿਕਦਾ ਨਹੀਂ ਰੋਂਦਾ ਕੁਰਲਾਂਦਾ ਹੈ"। ਇਸੇ ਵੈਰਾਗ ਵਿੱਚ ਹੀ ਕੁੱਝ ਦਿਨਾਂ ਬਾਅਦ ਸਿੱਧ ਸੁਲੱਖਣ ਚੜ੍ਹਾਈ ਕਰ ਗਿਆ। ਮਾਮੇ ਮਾਦੋ ਨੂੰ ਬਹੁਤ ਪਛਤਾਵਾ ਹੋਇਆ ਅਤੇ ਕਈ ਵਾਰ ਉਹ ਇਸ ਗਲਤੀ ਨੂੰ ਮੰਨ ਕੇ ਭੁੱਬਾਂ ਮਾਰ ਕੇ ਰੋ ਪੈਂਦਾ। ਭੈਣ ਬਿਸ਼ਨੋ ਉਸ ਨੂੰ ਦਿਲਾਸਾ ਦਿੰਦੀ ਅਤੇ ਆਖਦੀ 'ਮਾਦੋ! ਕੁਦਰਤ ਦਾ ਭਾਣਾ ਹੈ, ਜੋ ਹੋਣਾ ਸੀ ਉਹ ਹੋ ਗਿਆ ਤੂੰ ਝੂਰ ਨਾਂ'। ਕਹਿੰਦੇ ਹਨ ਕਿ ਜਿੱਥੇ ਸੱਪ ਮਾਰ ਕੇ ਦੱਬਿਆ ਸੀ ਉਸ ਦੇ ਲਾਗੇ ਹੀ ਸਿੱਧ ਸੁਲੱਖਣ ਨੂੰ ਮਰਨ ਉਪਰੰਤ ਦੱਬ ਦਿੱਤਾ। ਸਿੱਧ ਸੁਲੱਖਣ ਦੀ ਮੜ੍ਹੀ ਬਣਾਈ ਗਈ ਜੋ ਅੱਜ ਕਲ੍ਹ ਵੀ ਪਿੰਡ ਦੇ ਉੱਤਰ ਵੱਲ ਡੇਢ ਕੁ ਕਿਲੋਮੀਟਰ ਦੀ ਦੂਰੀ ਤੇ ਸਥਿੱਤ ਹੈ। ਕਿਉਂਕਿ ਸਿੱਧ ਸੁਲੱਖਣ ਅਜੇ ਦੁੱਧ ਚੁੰਘਦਾ ਸੀ। ਬੋੜਾਵਾਲ ਪਿੰਡ ਵਾਲਿਆਂ ਦੀ ਇਹ ਮਨੌਤ ਹੈ ਕਿ ਜਦੋਂ ਕਿਸੇ ਬੱਚੇ ਦਾ ਮਾਮਾ ਪਿੰਡ ਆਉਂਦਾ ਉਸ ਦਿਨ ਅਤੇ ਜਿਸ ਦਿਨ ਕੋਈ ਲਵੇਰੀ ਮੱਝ ਜਾਂ ਗਾਂ ਸੂਅ ਪਵੇ ਤਾਂ ਇਸ ਮੜ੍ਹੀ ਤੇ ਦੁੱਧ ਚੜ੍ਹਾਉਂਦੇ ਹਨ। ਲੜਕੇ ਦੇ ਵਿਆਹ ਉਪਰੰਤ ਸਿੱਧ ਸੁਲੱਖਣ ਦੀ ਸਮਾਧ ਤੇ ਨਵ-ਵਿਆਹੇ ਜੋੜਿਆਂ ਵੱਲੋਂ ਛਿੱਟੀਆਂ ਵੀ ਖੇਡੀਆਂ ਜਾਂਦੀਆਂ ਹਨ। ਇਸ ਨੂੰ 'ਛਿਟੀ ਵਾਲੀ ਮਾਲ' ਵੀ ਕਹਿੰਦੇ ਹਨ। ਛਿੱਟੀਆਂ ਖੇਡਣ ਸਮੇਂ ਇਸਤਰੀਆਂ ਗੀਤ ਵੀ ਗਾਉਂਦੀਆਂ ਹਨ, ਸਮਾਧ ਤੇ ਦੁੱਧ ਦਾ ਛਿੱਟਾ ਦਿੰਦੀਆਂ ਹਨ ਅਤੇ ਮਿੱਟੀ ਵੀ ਕੱਢਦੀਆਂ ਹਨ। ਪਿੰਡ ਦੇ ਲੋਕਾਂ ਦਾ ਵਿਸ਼ਵਾਸ਼ ਹੈ ਕਿ ਇਸ ਮਨੌਤ ਨਾਲ ਆਪਸੀ ਪ੍ਰੇਮ ਬਣਿਆ ਰਹਿੰਦਾ ਹੈ, ਸੰਤਾਨ ਸੁਲੱਖਣੀ ਹੁੰਦੀ ਹੈ ਅਤੇ ਜੋੜਾ ਖੁਸ਼ੀਆਂ ਭਰਿਆ ਜੀਵਨ ਬਤੀਤ ਕਰਦਾ ਹੈ। ਇੱਕ ਦੂਜੇ ਦੇ ਛਿਟੀਆਂ ਮਾਰਨ ਦਾ ਭਾਵ ਇਹ ਵੀ ਲਿਆ ਜਾਂਦਾ ਹੈ ਕਿ ਸੱਪ ਦੇ ਮਾਰੀਆਂ ਛਿਟੀਆਂ ਦਾ ਦੁੱਖ ਅਸੀਂ ਆਪਣੇ ਸਰੀਰ ਤੇ ਸਹਿੰਦੇ ਹਾਂ ਅਤੇ ਹੋਈ ਗਲਤੀ ਦੀ ਭੁੱਲ ਬਖਸ਼ਾਉਂਦੇ ਹਾਂ। ਮਿੱਟੀ ਕੱਢਣ ਦਾ ਭਾਵ ਹੈ ਗੁੱਗੇ ਅੱਗੇ ਇਹ ਜੋਦੜੀ ਕਰਨੀ ਕਿ ਆਉਣ ਵਾਲੇ ਸਮੇਂ ਸਾਡੀ ਸੰਤਾਨ ਨੂੰ ਕੋਈ ਨੁਕਸਾਨ ਨਾ ਪਹੁੰਚਾਵੀਂ। ਮੜ੍ਹੀ ਤੇ ਦੁੱਧ ਇਸ ਲਈ ਚੜ੍ਹਾਇਆ ਜਾਂਦਾ ਹੈ ਕਿਉਂਕਿ ਸਿੱਧ ਸੁਲੱਖਣ ਦੁੱਧ ਚੁੰਘਦਾ ਸੀ।

# ਧਾਰਮਿਕ ਅਦਾਰੇ

ਅੱਜ ਕਲ੍ਹ ਬਾਬਾ ਨੱਥੂ ਦੀ ਸਮਾਧ ਲਾਗੇ ਬਹੁਤ ਹੀ ਆਲੀਸ਼ਾਨ ਅਤੇ ਖੁਲ੍ਹਾ-ਡੁੱਲ੍ਹਾ ਗੁਰਦੁਆਰਾ ਸਾਹਿਬ ਬਣ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਰੱਬੀ ਬਾਣੀ ਦਾ ਪਾਠ ਸੁਭਾ-ਸ਼ਾਮ ਹੁੰਦਾ ਹੈ ਅਤੇ ਸੰਗਤਾਂ ਆਖੰਡ ਪਾਠ ਵੀ ਇਥੇ ਕਰਾਉਂਦੀਆਂ ਹਨ। ਗੁਰਦੁਆਰਾ ਸਾਹਿਬ ਅੰਦਰ ਗੁਰੂ ਕਾ ਲੰਗਰ ਵਰਤਦਾ ਹੈ। ਇਸ਼ਨਾਨ ਕਰਨ ਲਈ ਸੁੰਦਰ ਸਰੋਵਰ ਵੀ ਬਣਿਆ ਹੋਇਆ ਹੈ। ਇਸ ਜਗ੍ਹਾ ਤੇ ਲੰਗਰ ਪਾਣੀ ਲਈ ਦੁੱਧ ਅਤੇ ਭੋਜਨ ਦੇ ਹੋਰ ਪਦਾਰਥ ਅਤੇ ਰਸਦਾਂ ਸੰਗਤਾਂ ਚੜ੍ਹਾਉਂਦੀਆਂ ਹਨ। ਜਗ੍ਹਾ ਦੀ ਚੰਗੀ ਮੰਨਤਾ ਕਰ ਕੇ  ਹਰ ਐਤਵਾਰ ਸੰਗਤਾਂ ਜੁੜਦੀਆਂ ਹਨ।  ਲੋਕਾਂ ਦੀਆਂ ਮਨੋ-ਕਾਮਨਾਵਾਂ ਪੂਰੀਆਂ ਹੋਣ ਕਰ ਕੇ ਪੂਰਨਮਾਸ਼ੀ ਵਾਲੇ ਦਿਨ  ਤਾਂ ਭਾਰੀ ਇਕੱਠ ਹੁੰਦਾ ਹੈ। ਛਿੰਟੀਆਂ ਖੇਡਣ ਦੀ ਪ੍ਰਕ੍ਰਿਆ ਸਮਾਂ ਪੈਣ ਨਾਲ ਘਟ ਗਈ ਹੈ।

ਬਾਬਾ ਨੱਥੂ ਜੀ ਦੀ ਸਮਾਧ ਤੋਂ ਕੁੱਝ ਦੂਰੀ ਤੇ ਪਿਆਰੇਆਣਾ ਜਗ੍ਹਾ ਹੈ। ਇਸ ਮਟੀ ਤੇ ਵੀ ਦੁੱਧ ਚੜ੍ਹਾਇਆ ਜਾਂਦਾ ਹੈ। ਇਸ ਥਾਂ ਤੇ ਵੀ ਪੱਕੀ ਇਮਾਰਤ ਬਣੀ ਹੋਈ ਹੈ ਜਿਹੜੀ ਕਿ ਬਾਬਾ ਨੱਥੂ ਦੇ ਅਸਥਾਨ ਤੇ ਜਾਣ ਲੱਗਿਆਂ ਗੇਟ ਦੇ ਸੱਜੇ ਪਾਸੇ ਹੈ।

ਪਿੰਡ ਦੇ ਬਾਹਰ ਸੂਏ ਦੇ ਕੋਲ ਗੁਰਦੁਆਰਾ ਸੰਗਤਪੁਰਾ ਹੈ ਜਿਸ ਨੂੰ ਬੂਥ ਗੜ੍ਹ ਵੀ ਕਹਿੰਦੇ ਹਨ। ਪਹਿਲਾਂ ਪਹਿਲ ਇੱਥੇ  ਵੱਡੀਆਂ ਵੱਡੀਆਂ ਕਾਨਫਰੰਸਾਂ ਹੁੰਦੀਆਂ ਸਨ। ਹਰ ਸਾਲ ਤਿੰਨ ਦਿਨ ਗੁਰਮਤਿ ਸਭਾ ਵੀ ਹੁੰਦੀ ਸੀ ਜਿਸ ਵਿੱਚ ਕਥਾਵਾਚਕ, ਢਾਡੀ ਤੇ ਕਵੀਸ਼ਰ ਸਿੱਖ ਧਰਮ ਬਾਰੇ ਵਿਚਾਰ ਰਖਦੇ ਸਨ। ਸੰਤ ਜਾਗੀਰ ਸਿੰਘ ਇਹ ਸਭ ਕੁਝ ਆਯੋਜਨ ਕਰਵਾਉਂਦੇ ਸਨ ਪਰ ਉਨ੍ਹਾਂ ਦੀ ਮੌਤ ਉਪਰੰਤ ਸਭ ਕੁਝ ਖ਼ਤਮ ਹੋ ਗਿਆ। ਗੁਰਦੁਆਰਾ ਸਾਹਿਬ ਦੀ ਬਿਲਡਿੰਗ ਵੀ ਪੁਰਾਣੀ ਹੋਣ ਕਰ ਕੇ ਮੀਹਾਂ ਦੌਰਾਨ ਚੋਣ ਲੱਗ ਪਈ ਸੀ। ਪਰ ਹੁਣ ਪਿਛਲੇ ਪੰਦਰਾਂ ਕੁ ਸਾਲ ਤੋਂ ਇਥੇ ਫਿਰ ਸੰਗਤ ਜੁੜਦੀ ਹੈ। ਸਰਦਾਰ ਮੋਹਣ ਸਿੰਘ ਸੇਖੋਂ ਅਤੇ ਸੰਗਤ ਦੇ ਉਦਮ ਸਦਕਾ ਨਵੀਂ ਸੁੰਦਰ ਇਮਾਰਤ ਬਣ ਗਈ ਹੈ। ਇਸ ਗੁਰਦੁਆਰੇ ਦੇ ਪਿਛਲੇ ਪਾਸੇ ਸਸਕਾਰ ਕਰਨ ਵਾਲੀ ਜਗ੍ਹਾ ਸ਼ਮਸ਼ਾਨ ਘਾਟ ਹੈ। ਗੁਰਦੁਆਰਾ ਸੰਗਤਪੁਰਾ ਮੂਲ ਤੌਰ ਤੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਅਧੀਨ ਹੈ।

ਪਿੰਡ ਵਿੱਚ ਸਭ ਤੋਂ ਪੁਰਾਤਨ ਗੁਰਦੁਆਰਾ ਬਾਲਾ ਪੱਤੀ ਵਿੱਚ ਗੁਰਦੁਆਰਾ ਸ੍ਰੀ ਹਰਿ ਗੋਬਿੰਦ ਸਾਹਿਬ ਪਾਤਸ਼ਾਹੀ ਛੇਵੀਂ ਹੈ। ਕਿਉਂਕਿ ਛੇਵੇਂ ਪਾਤਸ਼ਾਹ ਇਸ ਰਸਤੇ ਪਿੰਡ ਵਿੱਚ ਦੀ ਜੱਥੇ ਸਮੇਤ ਲੰਘੇ ਸਨ। ਇਹ ਗੁਰਦੁਆਰਾ ਸਾਹਿਬ ਕੈਪਟਨ  ਭਜਨ ਸਿੰਘ ਸਪੁੱਤਰ ਸਰਦਾਰ ਥੰਮਣ ਸਿੰਘ ਦੇ ਘਰ ਕੋਲ ਹੈ। ਹੋ ਸਕਦਾ ਹੈ ਇਹਨਾਂ ਦੇ ਬਜੁਰਗਾਂ ਨੇ ਗੁਰਦੁਆਰਾ ਸਾਹਿਬ  ਦੀ ਇਮਾਰਤ ਲਈ ਜਗ੍ਹਾ ਦਿੱਤੀ ਹੋਵੇਗੀ । ਪਰ ਕੁਝ ਸਮਾਂ ਪਹਿਲਾਂ ਇਸ ਦੀ ਇਮਾਰਤ ਕਾਫੀ ਖ਼ਸਤਾ ਹੋ ਗਈ ਸੀ। ਮੇਜਰ ਬਚਿੱਤਰ ਸਿੰਘ ਜੀ

ਦੇ ਉਦਮ ਕਰ ਕੇ ਅਤੇ ਸੰਗਤ ਦਾ ਚੰਗਾ ਸਹਿਯੋਗ ਕਰ ਕੇ ਹੁਣ ਇਹ ਬੜੀ ਸੁੰਦਰ ਬਣ ਗਈ ਹੈ।

ਇੱਕ ਕੁਟੀਆ ਵੀ ਪਿੰਡ ਦੀ ਫਿਰਨੀ ਦੇ ਰਾਹ ਤੇ ਸੀ। ਇਥੇ ਸੰਤ ਜੋਗਿੰਦਰ ਸਿੰਘ ਰਹਿੰਦੇ ਸੀ। ਭਾਵੇਂ ਉਨ੍ਹਾਂ ਦੀਆਂ ਦੋਵੇਂ ਲੱਤਾਂ ਠੀਕ ਨਹੀਂ ਸਨ ਪਰ ਗੁਰਬਾਣੀ ਦਾ ਬਹੁਤ ਹੀ ਰਸੀਲਾ ਪਾਠ ਕਰਦੇ ਸਨ। ਕਪੜੇ ਭਗਵੇਂ ਹੀ ਪਾਉਂਦੇ ਸਨ। ਅੱਜ ਕਲ੍ਹ ਇੱਥੇ ਸਰਦਾਰ ਭਗਵੰਤ ਸਿੰਘ (ਪਾੜੋ ਕੇ) ਦੇ ਬੇਟਿਆਂ ਸਰਦਾਰ ਰਣਧੀਰ ਸਿੰਘ, ਜੈ ਸਿੰਘ ਆਦਿ ਦੇ ਘਰ ਹਨ।

ਪਿੰਡ ਦੀ ਹਰੇਕ ਪੱਤੀ ਵਿੱਚ ਗੁਰਦੁਆਰਾ ਸਾਹਿਬ ਹੈ। ਗੁਰਦੁਆਰਾ ਰਵਿਦਾਸ ਸੰਮਤੀ ਵੀ ਵਿਹੜੇ ਵਿੱਚ ਹੈ ਅਤੇ ਸੁਨਿੱਤਾ ਪੱਤੀ ਵਿੱਚ ਸ਼ਿਵ ਮੰਦਰ ਹੈ। ਕਾਲਜ ਰੋਡ ਤੇ ਨਵੀਂ ਵਸੋਂ ਹੋਣ ਕਾਰਨ ਗੁਰਦੁਆਰਾ ਸਿੰਘ ਸਭਾ ੧੯੯੫ ਵਿੱਚ ਹੋਂਦ ਵਿੱਚ ਆਇਆ। ਇਸ ਲਈ ਸਭ ਤੋਂ ਵੱਧ ਯੋਗਦਾਨ ਸਰਦਾਰ ਸੁਰਜੀਤ ਸਿੰਘ ਮੱਲ੍ਹੇਵਾਲੇ ਅਤੇ ਉਨ੍ਹਾਂ ਦੇ ਪ੍ਰਵਾਰ ਦਾ ਹੈ ਕਿਉਂਕਿ ਉਨ੍ਹਾਂ ਨੇ ਇੱਕ ਵਿੱਘਾ ਜ਼ਮੀਨ ਗੁਰਦੁਆਰੇ ਲਈ ਦਿੱਤੀ ਸੀ ਅਤੇ ਗੁਰਦੁਆਰਾ ਸਾਹਿਬ ਦੀ ਇਮਾਰਤ ਲਈ ਵੀ ਖੁਲ੍ਹ ਕੇ ਸਹਾਇਤਾ ਕੀਤੀ। ਇਹਨਾਂ ਤੋਂ ਇਲਾਵਾ ਥਾਣੇਦਾਰ ਗੁਰਚਰਨ ਸਿੰਘ ਸੇਖੋਂ, ਸਰਦਾਰ ਬਲਬੀਰ ਸਿੰਘ ਅਤੇ ਸਰਦਾਰ ਇੰਦਰਜੀਤ ਸਿੰਘ ਸੇਖੋਂ ਭਰਾਵਾਂ ਅਤੇ ਪ੍ਰਿੰਸੀਪਲ ਗੁਰਚਰਨ ਸਿੰਘ ਤੂਰ ਨੇ ੪ ਤੋਂ ੬ ਬਿਸਵੇ (੨੦੦ ਤੋਂ ੩੦੦ ਗਜ਼) ਦੇ ਬਹੁਤ ਕੀਮਤੀ ਪਲਾਟ ਗੁਰਦੁਆਰਾ ਸਾਹਿਬ ਲਈ ਦਾਨ ਵਜੋਂ ਦਿੱਤੇ। ਗੁਰਦੁਆਰਾ ਸਾਹਿਬ ਦੀ ਬਹੁਤ ਸੁੰਦਰ ਇਮਾਰਤ, ਲੰਗਰ ਹਾਲ ਆਦਿ ਤਿਆਰ ਹੋ ਚੁੱਕੇ ਹਨ। ਬਰਾਂਡਿਆਂ ਦੀ ਕਾਰ ਸੇਵਾ ਜਾਰੀ ਹੈ। ਇਥੇ ਹਰ ਰੋਜ਼ ਚੰਗੀ ਸੰਗਤ ਜੁੜਦੀ ਹੈ ਅਤੇ ਗੁਰਮਤਿ ਸਮਾਗਮ ਕੀਤੇ ਜਾਂਦੇ ਹਨ। ਗੁਰਦੁਆਰਾ ਸਾਹਿਬ ਦੇ ਨਜ਼ਦੀਕ ਹੀ ਮੁਸਲਮਾਨਾਂ ਦੀ ਮਸੀਤ ਹੈ। ਇਹ ਮਸੀਤ ਪੁਰਾਤਨ ਮੱਠ ਦੇ ਲਾਗੇ ਹੈ ਅਤੇ ਮੁਸਲਮਾਨ ਵਕਫ ਬੋਰਡ ਦੀ ਜ਼ਮੀਨ ਵਿੱਚ ਹੈ।

## ਵਿੱਦਿਅਕ ਅਦਾਰੇ

ਦਾਖੇ ਪਿੰਡ ਵਿੱਚ ਰੋੜਾਂ ਵਾਲੇ ਟੋਭੇ ਦੇ ਲਾਗੇ ਜਿਹੜਾ ਕਿ ਹੁਣ ਭਰ ਦਿੱਤਾ ਗਿਆ ਹੈ ਲਾਂਘੇ ਉਪੱਰ ਪ੍ਰਾਇਮਰੀ ਸਕੂਲ ਸੀ। ਪਰ ਇਹ ਕਿਸੇ ਦੀ ਜੱਦੀ ਜਾਇਦਾਦ ਵਿੱਚ ਹੋਣ ਕਰ ਕੇ ਬੰਦ ਹੋ ਗਿਆ ਅਤੇ ਢਹਿ ਗਿਆ। ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਦਾਖਾ, ਜਿਹੜਾ ਜਰਨੈਲੀ ਸੜਕ ਤੇ ਸਥਿੱਤ ਹੈ ੧੯੨੫ ਤੱਕ ਇਹ ਮਿਡਲ ਸਕੂਲ ਸੀ, ਫਿਰ ਹਾਈ ਸਕੂਲ ਬਣ ਗਿਆ ਅਤੇ ਉਪਰੰਤ ਹਾਇਰ ਸੈਕੰਡਰੀ ਹੋ ਗਿਆ।ਪਿੰਡ ਦਾਖੇ ਦਾ ਨੌਜੁਆਨ ਕਰਨਲ ਸਰਦਾਰ ਹਰਚਰਨ ਸਿੰਘ ਸੇਖੋਂ ੧੯੯੭ ਵਿੱਚ ਆਸਾਮ ਵਿਖੇ ਅੱਤਵਾਦ ਵਿਰੁੱਧ ਜੂਝਦਾ ਹੋਇਆ ਸ਼ਹੀਦ ਹੋ ਗਿਆ ਸੀ। ਉਸ ਦੀ ਯਾਦ ਅੰਦਰ ਇਸ

ਸਕੂਲ ਦਾ ਨਾਂ ਬਦਲ ਕੇ ਸ਼ਹੀਦ ਕਰਨਲ ਹਰਚਰਨ ਸਿੰਘ ਸੇਖੋਂ ਮੈਮੋਰੀਅਲ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਦਾਖਾ ਰੱਖਿਆ ਗਿਆ ਸੀ। ਪਿੰਡ ਦੇ ਕੋਲ ਹੀ ਸਰਕਾਰੀ ਹਾਈ ਸਕੂਲ, ਦਾਖਾ ਲੜਕੀਆਂ ਦਾ ਹੈ ਅਤੇ ਇਸ ਦੇ ਨਾਲ ਹੀ ਐਲੀਮੈਂਟਰੀ ਸਕੂਲ ਹੈ। ਇਹਨਾਂ ਸਕੂਲਾਂ ਲਈ ਮਾਤਾ ਅਤਰ ਕੌਰ ਨੇ ਆਪਣੀ ੪੦ ਵਿਘੇ ਜਮੀਨ ਦਾਨ ਵਜੋਂ ਦਿੱਤੀ ਸੀ। ਕਾਲਜ ਰੋਡ ਦਾਖਾ ਤੇ ਗੁਰੂ ਤੇਗ ਬਹਾਦਰ ਨੈਸ਼ਨਲ ਪਬਲਿਕ ਕਾਲਜ ਦਾਖਾ ਅਤੇ ਇਨਸਟੀਟਿਊਟ ਆਫ਼ ਮੈਨੇਜਮੈਂਟ ਐਂਡ ਟੈਕਨਾਲੋਜੀ ਹੈ। ਇਸ ਦੇ ਲਾਗੇ ਹੀ ਗੁਰੂ ਤੇਗ ਬਹਾਦਰ ਨੈਸ਼ਨਲ ਪਬਲਿਕ ਸੀਨੀਅਰ ਸੈਕੰਡਰੀ ਸਕੂਲ, ਦਾਖਾ ਵੀ ਹੈ। ਪਿੰਡ ਦੇ ਆਲੇ-ਦੁਆਲੇ ਦੇ ਪਿੰਡਾਂ ਵਿੱਚ ਵੀ ਵਿਦਿਅਕ ਅਦਾਰੇ ਕਾਫ਼ੀ ਹਨ।

# ਪਿੰਡ ਈਸੇਵਾਲ ਦੀ ਸਥਾਪਨਾ

ਦਾਖਾ ਪਿੰਡ ਦੀ ਸਥਾਪਨਾ ਤੋਂ ਤਕਰੀਬਨ ੪੦੦ ਸਾਲ ਪਿੱਛੋਂ (੧੯੪੦ ਵਿੱਚ) ਇਥੋਂ ਦੇ ਵਸਨੀਕਾਂ ਜਿਨ੍ਹਾਂ ਦੀ ਜ਼ਮੀਨ ਪਿੰਡ ਤੋਂ ਦੂਰ ਸੀ ਨਵਾਂ ਪਿੰਡ ਈਸੇਵਾਲ ਵਸਾ ਲਿਆ। ਦਾਖਾ ਅਤੇ ਈਸੇਵਾਲ ਪਿੰਡਾਂ ਵਿੱਚਕਾਰ ਬਹੁਤ ਵੱਡਾ ਰੇਤ ਦਾ ਟਿੱਬਾ ਸੀ ਜਿਥੋਂ ਦੀ ਗੱਡਾ ਵਗੈਰਾ ਮੁਸ਼ਕਲ ਨਾਲ ਲੰਘਦਾ ਸੀ। ਪੁਰਾਤਨ ਸਮੇਂ ਵਿੱਚ ਮੁੱਖ ਕਿੱਤਾ ਖੇਤੀਬਾੜੀ ਹੀ ਸੀ। ਪਿੰਡ ਤੋਂ ਦੂਰ ਖੇਤ ਹੋਣ ਕਾਰਨ ਖੇਤੀ ਦੇ ਕੰਮਾਂ ਵਿੱਚ ਸਮਾਂ ਬਹੁਤ ਨਸ਼ਟ ਹੁੰਦਾ ਸੀ। ਇਤਨੀ ਦੂਰੀ ਤੇ ਕਾਮਿਆਂ ਲਈ ਰੋਟੀ ਪਾਣੀ ਪਹੁੰਚਾਉਣਾ ਵੀ ਬੜਾ ਕਠਨ ਸੀ। ਪਿੰਡ ਈਸੇਵਾਲ ਫ਼ਕੀਰ ਈਸਾ ਖਾਂ ਦੇ ਨਾਂ ਤੇ ਬਣਿਆ। ਇਸ ਦੀਆਂ ਚਾਰ ਪੱਤੀਆਂ ਕਾਲਾ, ਹਿੰਮਤ, ਮੋਹਰੂ ਅਤੇ ਦੁਲਾ ਹਨ। ਹਰੇਕ ਪੱਤੀ ਦੇ ਅੱਠ ਠੁਲੇ ਹਨ। ਪਿੰਡ ਦੀ ਆਬਾਦੀ ੩੫੦੦ ਦੇ ਲਗ ਭਗ ਹੈ ਅਤੇ ਕੁੱਲ ਜ਼ਮੀਨ ੧੪੦੦ ਏਕੜ ਹੈ। ਇਸ ਪਿੰਡ ਦੇ ਬਾਬੂ ਪੂਰਨ ਸਿੰਘ ਸੇਖੋਂ ਮੋਹਰੂ ਪੱਤੀ ਅਤੇ ਸ. ਸੁੱਚਾ ਸਿੰਘ ਸੇਖੋਂ ਦੁਲਾ ਪੱਤੀ ਨੇ ਗਦਰ ਲਹਿਰ ਵਿੱਚ ਹਿੱਸਾ ਲਿਆ। ਪਿੰਡ ਦੇ ਬਹੁਤ ਸਾਰੇ ਫ਼ੌਜੀ ਦੁਨੀਆਂ ਦੀ ਪਹਿਲੀ ਅਤੇ ਦੂਜੀ ਵੱਡੀ ਜੰਗ ਵਿੱਚ ਸ਼ਾਮਲ ਹੋਏ ਅਤੇ ਕੁੱਝ ਸ਼ਹੀਦਾਂ ਦਾ ਪੱਥਰ ਜਿਸ ਉਪੱਰ ਉਨ੍ਹਾਂ ਦੇ ਨਾਂ ਅੰਕਿਤ ਹਨ ਅੱਜ ਤੱਕ ਪਿੰਡ ਵਿੱਚ ਮੌਜੂਦ ਹੈ। ਜਥੇਦਾਰ ਅਲਬੇਲ ਸਿੰਘ ਸੇਖੋਂ ਜੈਤੋ ਦੇ ਮੋਰਚੇ ਵਿੱਚ ਲੁਧਿਆਣਾ ਜਿਲ੍ਹੇ ਦੇ ਮੋਹਰੀ ਸਨ। ਇਹਨਾਂ ਨੇ ਜੇਲ੍ਹ ਵੀ ਕੱਟੀ।


Air Marshal Manjit S. Sekhon

ਸ. ਗੁਰਦਿਆਲ ਸਿੰਘ ਸੇਖੋਂ ਜੋ ਕਿ 'ਰੁਆਇਲ ਏਅਰ ਫੋਰਸ' ਵਿੱਚ ਚੋਟੀ ਦੇ ਪਾਈਲਾਟ ਸਨ ਜਪਾਨ ਵਿੱਚ ਦੂਜੀ ਦੁਨੀਆਂ ਦੀ ਜੰਗ ਦੌਰਾਨ ਚੱਲ ਵਸੇ। ਇਥੋਂ ਦੇ

ਸਰਦਾਰ ਨਿਰਮਲਜੀਤ ਸਿੰਘ ਸੇਖੋਂ ਜੋ ਏਅਰ ਫੋਰਸ ਵਿੱਚ ਫਲਾਂਈਂਗ ਅਫ਼ਸਰ ਸਨ ਨੇ ੧੯੭੧ ਦੀ ਭਾਰਤ-ਪਾਕਿਸਤਾਨ ਜੰਗ ਦੇ ਦੌਰਾਨ ਪਾਕਿਸਤਾਨ ਦੇ ਹਵਾਈ ਅੱਡੇ ਉੱਪਰ ਆਪਣੇ ਜਹਾਜ 'ਚੋਂ ਬੰਬ ਸੁੱਟ ਕੇ ਤਬਾਹੀ ਮਚਾ ਦਿੱਤੀ ਅਤੇ ਜਾਨ ਦੀ ਬਾਜੀ ਵੀ ਲਾ ਦਿੱਤੀ। ਇਸ ਬਦਲੇ ਉਹਨਾਂ ਨੂੰ ਸ਼ਹੀਦੀ ਉਪਰੰਤ ਰਾਸ਼ਟਰਪਤੀ ਵੱਲੋਂ 'ਪਰਮਵੀਰ ਚੱਕਰ' ਨਾਲ ਸਨਮਾਨਿਆ ਗਿਆ। ਅੱਜ ਕਲ੍ਹ ਸਰਦਾਰ ਨਿਰਮਲਜੀਤ ਸਿੰਘ ਸੇਖੋਂ ਦਾ ਬੁੱਤ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਦੇ ਦਫ਼ਤਰ ਲਾਗੇ ਕਚੈਹਿਰੀਆਂ ਵਿੱਚ ਸੁਭਾਏਮਾਨ ਹੈ। ਭਾਰਤ ਸਰਕਾਰ ਵੱਲੋਂ ਇਹਨਾਂ ਦੇ ਨਾਂ ਤੇ ਟਿਕਟ ਵੀ ਜਾਰੀ ਕੀਤੀ ਗਈ। ਈਸੇਵਾਲ ਪਿੰਡ ਦੇ ਦੂਜੇ ਏਅਰ ਫੋਰਸ ਅਫ਼ਸਰ ਸਰਦਾਰ ਮਨਜੀਤ ਸਿੰਘ ਸੇਖੋਂ ਪੱਛਮੀ ਏਅਰ ਫੋਰਸ ਕਮਾਂਡ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ ਹਨ। ਇਹਨਾਂ ਨੂੰ ੧੯੬੫ ਦੀ ਭਾਰਤ-ਪਾਕਿਸਤਾਨ ਜੰਗ ਦੌਰਾਨ 'ਵੀਰ ਚੱਕਰ', ੧੯੭੧ ਦੀ ਜੰਗ ਦੌਰਾਨ 'ਮਹਾਵੀਰ ਚੱਕਰ' ਅਤੇ ਕਾਰਗਿਲ ਦੀ ਜੰਗ ਉਪਰੰਤ 'ਪਰਮ ਵਸ਼ਿਸ਼ਟ ਸੇਵਾ ਮੈਡਲ' ਨਾਲ ਸਨਮਾਨਿਆ ਗਿਆ। ਇਹ ਜਾਣਕਾਰੀ ਈਸੇਵਾਲ ਦੇ ਸ. ਦਲਜੀਤ ਸਿੰਘ ਅਤੇ ਸ. ਕੁਲਦੀਪ ਸਿੰਘ ਨੇ ਦਿੱਤੀ।



S. Nirmaljeet Singh ekhon

## ਅੱਡਾ ਦਾਖਾ

ਲੁਧਿਆਣੇ ਤੋਂ ਤਕਰੀਬਨ ੧੧ ਵੇਂ ਮੀਲ ਤੇ ਇੱਕ ਰਸਤਾ ਰਾਏਕੋਟ ਬਰਨਾਲਾ-ਬਠਿੰਡਾ ਨੂੰ ਜਾਣ ਕਰ ਕੇ ਅਤੇ ਦੂਜਾ ਜਗਰਾਉਂ-ਮੋਗਾ- ਫਿਰੋਜ਼ਪੁਰ ਨੂੰ ਜਾਣ ਕਰ ਕੇ ੧੯੩੦ ਦੇ ਕਰੀਬ ਦਫ਼ੇਦਾਰ ਵਰਿਆਮ ਸਿੰਘ ਅਤੇ ਉਸ ਦੇ ਪਰਿਵਾਰ ਨੇ ਇਸ ਮੋੜ ਤੇ ਦੁਕਾਨਾਂ ਪਾ ਦਿੱਤੀਆਂ। ਭਾਵ ਅੱਡਾ ਦਾਖਾ ਵਸਾਉਣ ਦੇ ਇਹ ਮੋਢੀ ਸਨ।ਅੱਜ ਵੀ ਕੁੱਝ ਪੁਰਾਣੇ ਮਕਾਨ ਮੌਜੂਦ ਹਨ ਜਿਨ੍ਹਾਂ ਉਪਰ ਬਣਨ ਦਾ ਸਮਾਂ ੧੯੩੮ ਲਿਖਿਆ ਹੋਇਆ ਹੈ। ਇਸ ਦੇ ਲਾਗਲੀ ਜਗ੍ਹਾ ਪੜਾਂਅ (ਠਹਿਰ) (Camping ground) ਵੱਜਦੀ ਸੀ। ਜਿੱਥੇ ਫ਼ੌਜਾਂ ਠਹਿਰਦੀਆਂ ਸਨ। ਲੁਧਿਆਣੇ ਤੋਂ ਚੱਲ ਕੇ ਇੱਥੇ ਉਹ ਆਪ ਵੀ ਖਾਣਾ-ਦਾਣਾ ਕਰਦੇ ਸਨ ਅਤੇ ਖੱਚਰਾਂ ਘੋੜਿਆਂ ਆਦਿ ਨੂੰ ਦਾਣਾ-ਪਾਣੀ ਛਕਾਉਂਦੇ ਸਨ। ਪਾਣੀ ਦੀਆਂ ਖੇਲਾਂ ੧੯੬੦ ਦੇ ਕਰੀਬ ਮੌਜੂਦ ਸਨ ਜਿਹੜੀਆਂ ਢਾਹ ਦਿੱਤੀਆਂ ਗਈਆਂ। ਸਰਦਾਰ ਰਣਜੀਤ ਸਿੰਘ ਹਿੱਸੋਵਾਲ ਨੇ ਦਾਸ ਨੂੰ ਦੱਸਿਆ ਕਿ ਅੰਗਰੇਜ਼ਾਂ ਦੀਆਂ ਕੰਪਨੀਆਂ ਮੈਂ ਇੱਥੇ ਠਹਿਰੀਆਂ ਆਪ ਦੇਖੀਆਂ ਹਨ। ਇਸ ਤੋਂ ਅੱਗੇ ਉਹ ਜਗਰਾਉਂ ਜਾ ਕੇ ਰੁਕਦੇ ਸਨ। ਡੰਗਰਾਂ ਦੇ ਹਸਪਤਾਲ ਲਾਗੇ ਪੁਰਾਣੇ ਇੱਟਾਂ ਦੇ ਕਈ ਕਮਰੇ ਖ਼ਸਤਾ ਹਾਲਤ ਵਿੱਚ ਅਜੇ ਵੀ ਮੌਜੂਦ ਹਨ।

ਰੇਲਵੇ ਲਾਈਨ ਅਤੇ ਸਟੇਸ਼ਨ ਨਜ਼ਦੀਕ ਹੋਣ ਕਾਰਨ ਹੌਲੀ ਹੌਲੀ ਦੁਕਾਨਦਾਰਾਂ ਦੀ ਦੁਕਾਨਦਾਰੀ ਚੰਗੀ ਚੱਲਣ ਲੱਗ ਗਈ ਕਿਉਂਕਿ ਦੁਕਾਨਾਂ ਦਾ ਸਮਾਨ ਰੇਲ ਰਾਹੀਂ ਸਟੇਸ਼ਨ ਤੇ ਉਤਰਦਾ ਸੀ। ਡੰਗਰਾਂ ਦੇ ਹਸਪਤਾਲ ਦੇ ਸਾਮ੍ਹਣੇ, ਥਾਣਾ ਦਾਖਾ ਹੈ ਜਿਹੜਾ ਕਿ ੧੯੭੦ ਵਿੱਚ 'ਮਾਡਲ ਥਾਣਾ ਦਾਖਾ' ਬਣ ਗਿਆ। ਹਸਪਤਾਲ ਦੇ ਕੋਲ ਹੀ ਦਾਣਾ ਮੰਡੀ ਹੋਂਦ ਵਿੱਚ ਆਈ। ਹੁਣ ਤਾਂ ਇਹ ਸ਼ਹਿਰ ਦਾ ਰੂਪ ਧਾਰਨ ਕਰ ਗਿਆ ਹੈ। ਇੱਥੇ ਤਕਰੀਬਨ ਹਰ ਸਹੂਲਤ ਉਪਲੱਭਦ ਹੈ। ਹਸਪਤਾਲ, ਡਾਕਟਰਾਂ ਦੇ ਕਲਿਨਕ, ਗੁਰਦੁਆਰੇ, ਮੰਦਰ, ਗਊਸ਼ਾਲਾ, ਗੁਰਮਤਿ ਭਵਨ, ਸਿਨਮਾ, ਅਨਾਜ ਮੰਡੀ ਆਦਿ ਮੌਜੂਦ ਹਨ। ਸੰਨ ੨੦੧੧ ਵਿੱਚ ਰੇਲਵੇ ਲਾਈਨ ਉੱਪਰ ਦੀ ਪੁਲ ਬਣ ਗਿਆ ਹੈ ਜਿਸ ਕਾਰਨ ਬਠਿੰਡੇ ਵੱਲ ਜਾਣ ਲਈ ਸੌਖ ਹੋ ਗਈ ਹੈ। ਇੱਥੋਂ ਹੀ ਹੰਬੜਾਂ ਵਿੱਚ ਦੀ ਜਲੰਧਰ, ਅੰਮ੍ਰਿਤਸਰ ਜਾਣ ਲਈ ਚੌੜੀ ਸੜਕ ਬਣ ਗਈ ਹੈ। ਇੱਥੇ ਵੱਖਰੀ ਮਿਊਂਸਪੈਲਟੀ ਹੈ ਜਿਹੜੀ ਸ਼ਹਿਰ ਦੇ ਵਿਕਾਸ ਅਤੇ ਨਿਕਾਸ ਆਦਿ ਦਾ ਪ੍ਰਬੰਧ ਕਰਦੀ ਹੈ। ਬੜੇ ਦੁੱਖ ਦੀ ਗੱਲ ਹੈ ਕਿ ਅੱਡਾ ਦਾਖਾ ਨੂੰ ਅਖਬਾਰਾਂ , ਟੀ ਵੀ, ਰੇਡੀਉ, ਬੱਸਾਂ, ਦੁਕਾਨਾਂ ਆਦਿ ਵਾਲੇ ਮੁਲਾਂਪੁਰ ਲਿਖ ਅਤੇ ਆਖ ਰਹੇ ਹਨ। ਇਹ ਅੱਡਾ ਦਾਖੇ ਦੀ ਜ਼ਮੀਨ ਵਿੱਚ ਬਣਿਆ ਸੀ। ਕੇਵਲ ਰੇਲਵੇ ਸਟੇਸ਼ਨ ਮੁਲਾਂਪੁਰ ਦੀ ਜ਼ਮੀਨ ਵਿੱਚ ਸੀ। ਹੁਣ ਵੀ ਤਿੰਨ ਚੌਥਾਈ (੭੫ ਪ੍ਰਤੀਸ਼ਤ) ਤੋਂ ਵੱਧ ਅੱਡੇ ਦੀ ਆਬਾਦੀ ਦੁਕਾਨਾਂ ਆਦਿ ਦਾਖੇ ਦੀ ਜ਼ਮੀਨ ਵਿੱਚ ਹਨ।

# ਦਾਖੇ ਪਿੰਡ ਦੇ ਮਹਾਨ ਵਿਅਕਤੀ

ਕੁਦਰਤ ਦੇ ਭੇਜੇ ਬੰਦੇ ਇਸ ਸੰਸਾਰ ਤੇ ਆਉਂਦੇ ਹਨ। ਇਹ ਵੀ ਦੇਖਣ ਨੂੰ ਮਿਲਦਾ ਹੈ ਕਿ ਹਰ ਬੰਦੇ ਅੰਦਰ ਪਰਮਾਤਮਾ ਨੇ ਵੱਖੋ ਵੱਖਰੀ ਕਲਾ ਟਿਕਾਈ ਹੋਈ ਹੈ। ਇਸ ਕਲਾ ਕਾਰਨ ਹੀ ਗੁਣ ਪ੍ਰਗਟ ਹੁੰਦੇ ਹਨ ਅਤੇ ਗੁਣਾਂ ਅਨੁਸਾਰ ਇਨਸਾਨ ਨੂੰ ਕੋਈ ਨਾ ਕੋਈ ਅਹੁਦਾ ਜਾ ਮਾਣ ਪ੍ਰਾਪਤ ਕੀਤਾ ਹੈ ਪਰ ਗੁਰੂ ਦੇ ਹੁਕਮ ਅਨੁਸਾਰ ਹੀ ਸਭ ਕੁੱਝ ਹਾਸਲ ਹੁੰਦਾ ਹੈ। ਦਾਖਾ ਪਿੰਡ ਵਿੱਚ ਜੰਮੇ-ਪਲੇ ਵਿਅੱਕਤੀਆਂ ਜੋ ਮਹਾਨ ਹਸਤੀਆਂ ਹੋ ਨਿਬੜੇ ਉਨ੍ਹਾਂ ਦੇ ਜੀਵਨ ਬਾਰੇ ਸੰਖੇਪ ਵਿੱਚ ਵਰਨਣ ਕੀਤਾ ਜਾ ਰਿਹਾ ਹੈ:

## ਪੰਡਿਤ ਕਰਤਾਰ ਸਿੰਘ ਜੀ ਦਾਖਾ (੧੮੮੮-੧੯੫੮)

ਵੀਹਵੀਂ ਸਦੀ ਅੰਦਰ ਸਿਰਮੌਰ ਲੇਖਕ, ਸ਼ਰੋਮਣੀ ਸਾਹਿਤਕਾਰ, ਵੇਦਾਂਤ ਦੇ ਖੋਜੀ, ਸੰਸਕ੍ਰਿਤ ਦੇ ਮਾਹਰ, ਮਹਾਨ ਬੁਲਾਰੇ, ਸਿੱਖ ਧਰਮ ਦੇ ਦਾਰਸ਼ਨਿਕ, ਫਿਲਾਸਫਰ ਅਤੇ ਇਤਿਹਾਸ ਦੇ ਪ੍ਰੋੜ ਵਿਦਵਾਨ ਅਤੇ ਵਿਆਕਰਣ ਦੇ ਸਮਰਾਟ ਪੰਡਿਤ ਕਰਤਾਰ ਸਿੰਘ ਦਾਖਾ ਹੋਏ ਹਨ। ਦਾਖੇ ਦੇ ਕੁਰਸੀਨਾਮੇ ਤੋਂ ਪਤਾ ਚਲਦਾ ਹੈ ਕਿ ਪੰਡਿਤ ਜੀ ਬਾਬਾ ਹਮੀਰ ਦੀ ਗਿਆਰ੍ਹਵੀ ਪੀੜ੍ਹੀ ਦੀ ਸੰਤਾਨ ਵਿੱਚੋਂ ਸਨ।

ਪੰਡਿਤ ਦਾ ਭਾਵ ਹੈ ਵਿਦਵਾਨ ਮਨੁੱਖ, ਜੋ ਵਿਦਿਆ ਹਾਸਲ ਕਰ ਕੇ ਵੱਡੇ ਗਿਆਨ ਦੀ ਪ੍ਰਾਪਤੀ ਕਰ ਲੈਂਦਾ ਹੈ ਅਤੇ ਪ੍ਰਮਾਤਮਾ ਦੇ ਹੁਕਮ ਵਿੱਚ ਚਲਦਾ ਹੋਇਆ ਆਪਣੀ ਆਤਮਾ ਨੂੰ ਉੱਚਾ-ਸੁੱਚਾ ਕਰ ਲੈਂਦਾ ਹੈ ਜਿਵੇਂ ਕਿ ਗੁਰਬਾਣੀ ਦੇ ਬੋਲ ਹਨ:



*ਸੋ ਪੰਡਿਤ ਜੋ ਮਨ ਪਰਬੋਧੈ ॥*
*ਰਾਮ ਨਾਮ ਆਤਮ ਮਹਿ ਸੋਧੈ॥*

ਪੰਡਿਤ ਜੀ ਦਸਵੀਂ ਜਮਾਤ ਤੱਕ ਸਕੂਲੀ ਪੜ੍ਹਾਈ ਕਰ ਕੇ ਬਨਾਰਸ (ਵਾਰਾਨਸੀ) ਚਲੇ ਗਏ। ਉੱਥੇ ਜਾ ਕੇ ਵੇਦਾਂ ਦਾ ਅਭਿਆਸ ਕੀਤਾ। ਦਿਮਾਗੀ ਤੌਰ ਤੇ ਚੇਤੰਨ ਅਤੇ ਬੁੱਧੀਮਾਨ ਹੋਣ ਕਰ ਕੇ ਵੇਦਾਂ ਅਤੇ ਹੋਰ ਸ਼ਾਸਤਰਾਂ ਦਾ ਗਿਆਨ ਹਾਸਲ ਕਰ ਕੇ ਪਿੰਡ ਆ ਗਏ ਅਤੇ ਪੁਰਖਿਆਂ ਵੱਲੋਂ ਚੱਲਿਆ ਆ ਰਿਹਾ ਧੰਦਾ ਖੇਤੀਬਾੜੀ ਕਰਨ ਲਗ ਪਏ। ਵਿਹਲੇ ਵਕਤ ਜਾਂ ਰਾਤ ਸਮੇਂ ਪੰਜਾਬੀ ਭਾਸ਼ਾ, ਗੁਰਮੁਖੀ ਲਿੱਪੀ, ਗੁਰਮਤਿ ਸਾਹਿਤ ਦੀਆਂ ਬਾਰੀਕੀਆਂ ਸੰਬੰਧੀ ਵਿਸ਼ਲੇਸ਼ਣ ਕਰਦੇ ਸਨ। ਗੁਰਦੁਆਰਾ ਸਾਹਿਬਾਨ ਅਤੇ ਪੰਜਾਬ ਦੇ ਮੇਲਿਆਂ ਤੇ ਧਾਰਮਿਕ ਕਾਨਫਰੰਸਾਂ ਅੰਦਰ ਸਿੱਖ ਇਤਿਹਾਸ ਅਤੇ ਸਿੱਖੀ ਬਾਰੇ ਐਸੇ ਅਜਬ ਅਤੇ ਗਜਬ ਦਾ ਲੈਕਚਰ ਕਰਦੇ ਸਨ ਕਿ ਸਰੋਤੇ ਝੂਮਣ ਲੱਗ ਜਾਂਦੇ ਸਨ।

ਇਹਨਾਂ ਦੀ ਵਿਦਵਤਾ ਨੂੰ ਦੇਖ ਕੇ ਗੁਰੂ ਸਰ ਸੁਧਾਰ ਕਾਲਜ ਵਾਲਿਆਂ ਨੇ ਇਹਨਾਂ ਨੂੰ ਪ੍ਰੋਫੈਸਰ ਰੱਖ ਲਿਆ। ਕਾਲਜ ਦੇ ਪ੍ਰਿੰਸੀਪਲ ਇਕਬਾਲ ਸਿੰਘ ਜੀ ਨੇ ਆਰਡਰਾਂ ਦੀ ਕਾਪੀ ਪੰਜਾਬ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਨੂੰ ਭੇਜੀ ਤਾਂ ਉਹਨਾਂ ਆਰਡਰਾਂ ਤੇ ਟੀਕਾ ਟਿਪਣੀ ਕਰ ਕੇ ਲਿਖ ਦਿੱਤਾ ਕਿ ਕਰਤਾਰ ਸਿੰਘ ਕੋਲ ਉੱਚ ਵਿਦਿਆ ਦੀ ਡਿਗਰੀ ਨਹੀਂ। ਇਸ ਲਈ ਤੁਸੀਂ ਇਸ ਨੂੰ ਪ੍ਰੋਫੈਸਰ ਨਹੀਂ ਲਗਾ ਸਕਦੇ। ਪ੍ਰਿੰਸੀਪਲ ਸਾਹਿਬ ਪੰਡਿਤ ਜੀ ਨੂੰ ਨਾਲ ਲੈ ਕੇ ਚੰਡੀਗੜ੍ਹ ਚਲੇ ਗਏ। ਵਾਈਸ ਚਾਂਸਲਰ ਸਾਹਿਬ ਨੂੰ ਉਨ੍ਹਾਂ ਦੱਸਿਆ ਕਿ ਪੰਡਿਤ ਕਰਤਾਰ ਸਿੰਘ ਜੀ ਤਾਂ ਪ੍ਰੋਫੈਸਰਾਂ ਦੇ ਪ੍ਰੋਫੈਸਰ ਹਨ। ਵਾਈਸ ਚਾਂਸਲਰ ਸਾਹਿਬ ਨੇ ਪੰਡਿਤ ਜੀ ਨਾਲ ਗੱਲਬਾਤ ਕੀਤੀ ਅਤੇ ਇਹਨਾਂ ਦੇ ਵਿਚਾਰ ਸੁਣ ਕੇ ਪ੍ਰੋਫੈਸਰ ਰੱਖਣ ਲਈ ਆਰਡਰਾਂ ਤੇ ਹਾਂ ਕਰ ਦਿੱਤੀ। ਪੰਡਿਤ ਜੀ ਕਿਉਂਕਿ ਸੁਤੰਤਰ ਸਖਸ਼ੀਅਤ ਦੇ ਮਾਲਕ ਸਨ ਇਸ ਲਈ ਕਾਲਜ ਵਿੱਚ ਕੁੱਝ ਸਮਾਂ ਨੌਕਰੀ ਕੀਤੀ, ਉਪਰੰਤ ਇਸ ਨੂੰ ਤਿਆਗ ਕੇ ਸਿੱਖੀ ਦੇ ਪ੍ਰਚਾਰ ਵਿੱਚ ਜੁਟ ਗਏ। ਫਿਰ ਇੱਕ ਵਾਰ ਪੈਪਸੂ ਬਣਨ ਪਿੱਛੋਂ ਭਾਸ਼ਾ ਵਿਭਾਗ ਪਟਿਆਲਾ ਵਿੱਚ ਵੀ ਕੁੱਝ ਸਮਾਂ ਨੌਕਰੀ ਕੀਤੀ। ਉੱਥੇ ਇੱਕ ਐੱਮ. ਏ. ਦੇ ਵਿਦਿਆਰਥੀ ਨੂੰ ਡਿਗਰੀ ਕਰਾਈ। ਉਸ ਵਿਦਿਆਰਥੀ ਦੇ ਥੀਸਿਸ (ਖੋਜ ਸੰਬੰਧੀ ਲਿਖਤ) ਜੋ ਪੰਡਿਤ ਜੀ ਨੇ ਬੜੀ ਮਿਹਨਤ ਨਾਲ ਲਿਖਵਾਇਆ ਸੀ ਨੂੰ ਉੱਤਮ ਥੀਸਿਸ ਐਵਾਰਡ ਮਿਲਿਆ। ਇਸ ਐਵਾਰਡ ਵਿੱਚ ਸਰਟੀਫਿਕੇਟ ਦੇ

ਨਾਲ ਵਿਦਿਆਰਥੀ ਨੂੰ ਪੈਸੇ ਵੀ ਮਿਲਣੇ ਸਨ। ਉੱਥੇ ਕਈ ਵਿਦਵਾਨਾਂ ਨੇ ਪੰਡਿਤ ਜੀ ਨੂੰ ਆਖਿਆ ਕਿ ਥੀਸਿਸ ਐਵਾਰਡ ਦੇ ਪੈਸੇ ਤੁਸੀਂ ਰੱਖੋ ਕਿਉਂਕਿ ਸਾਰੀ ਮਿਹਨਤ ਤੁਹਾਡੀ ਹੀ ਹੈ। ਸਰਟੀਫਿਕੇਟ ਤਾਂ ਵਿਦਿਆਰਥੀ ਨੂੰ ਮਿਲ ਜਾਣਾ ਹੈ। ਪਰ ਪੰਡਿਤ ਜੀ ਨੇ ਇਸ ਸੁਝਾਅ ਲਈ ਨਾਂਹ ਕਰ ਦਿੱਤੀ। ਭਾਵ ਉਹਨਾਂ ਦੇ ਮਨ ਵਿੱਚ ਧਨ ਦਾ ਕੋਈ ਲਾਲਚ ਨਹੀਂ ਸੀ।

ਪੰਡਿਤ ਜੀ ਵੱਲੋਂ ਜਪੁ ਜੀ ਸਾਹਿਬ ਦਾ ਟੀਕਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼੍ਰੋਮਣੀ ਵਿਆਕਰਣ, ਸਵੱਯੇ ੧੦ ਪਾਤਸ਼ਾਹੀ ਸਟੀਕ, ਖ਼ੜਗ ਖ਼ਾਲਸਾ, ਪੰਜਾਬੀ ਸਾਹਿਤ ਦਾ ਵਿਕਾਸ, ਜਪੁ ਨੀਸਾਣ, ਪੰਜਾਬੀ ਦੀ ਵਿਸ਼ੇਸ਼ਤਾ ਅਤੇ ਅਲੰਕਾਰ, ਗੁਰੂ ਯਥਾਰਥ ਨਿਰਣਯ, ਭਗਾਉਤੀ ਮੰਡਨ, ਨਿਆਇ ਪ੍ਰਿਭਾਸ਼ਾ, ਕਬੀਰ ਜੀ ਸਿੱਖ ਕਿਵੇਂ ਹੋਏ? ਸਦੁ ਬਾਣੀ ਦਾ ਟੀਕਾ, ਪਿੰਗਲ ਆਦਿ ਪੁਸਤਕਾਂ ਲਿਖੀਆਂ ਗਈਆਂ। ਪੈਸੇ ਦੀ ਥੁੜ੍ਹ ਕਾਰਨ ਬਹੁਤ ਸਾਰਾ ਲਿਖਿਆ ਸਾਹਿਤ ਉਹ ਛਪਵਾ ਵੀ ਨਹੀਂ ਸਕੇ। ਇਹਨਾਂ ਦੀ ਪੁਸਤਕ ਖੜਗ ਖ਼ਾਲਸਾ ਐਸੀ ਰੋਸ਼ਨੀ ਬਣ ਕੇ ਚਮਕੀ ਕਿ ਪੜ੍ਹਨ ਵਾਲਿਆਂ ਦੇ ਮਨ ਵਿੰਨ੍ਹ ਕੇ ਰੱਖ ਦਿੱਤੇ। ਇਸ ਕਿਰਤ ਕਾਰਨ ਭਾਈ ਕਾਨ੍ਹ ਸਿੰਘ ਨਾਭਾ ਨੇ ਪੰਡਿਤ ਜੀ ਨੂੰ 'ਪੰਥ ਦਾ ਅਮੁੱਲਾ ਲਾਲ' ਆਖਿਆ ਅਤੇ ਸੰਤ ਵਿਸਾਖਾ ਸਿੰਘ ਨੇ 'ਸਿੱਖ ਪੰਥ ਦਾ ਚਮਕਦਾ ਹੀਰਾ' ਕਿਹਾ। ਸੰਤ ਭਾਈ ਰਣਧੀਰ ਸਿੰਘ ਜੀ ਪੰਡਿਤ ਜੀ ਬਾਰੇ ਕਈ ਵਾਰ ਇਹ ਕਹਿੰਦੇ ਸੁਣੇ ਗਏ, "ਪੰਡਿਤ ਕਰਤਾਰ ਸਿੰਘ ਜੀ ਤਾਂ ਧੁਰ ਦਰਗਾਹੋਂ ਪੜ੍ਹ ਕੇ ਆਏ ਹਨ, ਜਨਮਾਂ-ਜਨਮਾਂਤਰਾਂ ਦੀ ਇੱਕਠੀ ਕੀਤੀ ਵਿਦਿਆ ਇਹਨਾਂ ਦੀ ਸਖਸ਼ੀਅਤ ਵਿੱਚੋਂ ਉਮਡ ਰਹੀ ਹੈ"। ਗਿਆਨੀ ਕੁੰਦਨ ਸਿੰਘ ਜੀ ਪਤੰਗ ਜਿਹੜੇ ਸੱਤ ਵਾਰ ਐੱਮ ਐੱਲ ਏ ਚੁਣੇ ਗਏ ਅਤੇ ਉਪ-ਮੰਤਰੀ ਸਿਹਤ ਵਿਭਾਗ, ਪੰਜਾਬ ਵੀ ਰਹੇ ਪੰਡਿਤ ਜੀ ਦੇ ਖਾਸ ਮਿੱਤਰ ਸਨ ਨੇ ਪੰਡਿਤ ਜੀ ਦੀ ਇੱਕ ਪੁਸਤਕ ਦਾ ਮੁੱਖ ਬੰਦ ਲਿਖਦਿਆਂ ਇਉਂ ਤਾਰੀਫ ਕੀਤੀ, "ਬੰਦੇ ਵਿੱਚ ਤਿੰਨ ਗੁਣ ਘੱਟ ਹੀ ਪਾਏ ਜਾਂਦੇ ਹਨ ਪਰ ਪੰਡਿਤ ਜੀ ਇਹਨਾਂ ਤਿੰਨ ਗੁਣਾਂ (ਵਾਰਤਕ ਲਿਖਾਰੀ, ਕਵੀ ਅਤੇ ਬੁਲਾਰੇ) ਦੇ ਮਾਲਕ ਹਨ। ਇਸੇ ਕਾਰਨ ਆਪ ਜੀ ਦਾ ਉਪਨਾਮ 'ਕੇਹਰਿ' (ਵਿੱਦਵਤਾ ਦੇ ਬੱਬਰ ਸ਼ੇਰ) ਸੀ । ਪੰਡਿਤ ਜੀ ਨੇ ਆਪਣੇ ਜੀਵਨ ਕਾਲ ਵਿੱਚ 'ਪੰਜਾ ਸਾਹਿਬ' ਅਤੇ 'ਗੁਰੂ ਕੀ ਕਾਸ਼ੀ' ਪੱਤਰ ਵੀ ਕੱਢੇ।

ਸਵਰਗਵਾਸੀ ਪ੍ਰਿੰਸੀਪਲ ਸੰਤ ਸਿੰਘ ਜੀ ਸੇਖੋਂ ਲਿਖਦੇ ਹਨ ਕਿ ਪੰਡਿਤ ਕਰਤਾਰ ਸਿੰਘ ਦਾਖਾ ਕੇਵਲ ਪੰਜਾਬੀ ਸਾਹਿਤ ਅਤੇ ਵਿਆਕਰਣ ਦੇ ਮਾਹਰ ਹੀ ਨਹੀਂ ਸਨ। ਅੰਗਰੇਜ਼ੀ ਵਿਆਕਰਣ ਵਿੱਚ ਵੀ ਉਨ੍ਹਾਂ ਕਮਾਲ ਦਾ ਤਰਕ ਕੀਤਾ। ਅੰਗਰੇਜ਼ੀ ਦੇ ਸ਼ਬਦ ਐਡਵਰਬ (adverb) ਦਾ ਅਨੁਵਾਦ ਵਿਆਕਰਣ ਲਿਖਣ ਵਾਲੇ ਲਿਖਾਰੀ ਇਸ ਨੂੰ 'ਕਿਰਿਆ ਵਿਸ਼ੇਸ਼ਣ' ਲਿਖਦੇ ਹਨ। ਪਰ ਪੰਡਿਤ ਜੀ ਨੇ ਐਡਵਰਬ ਨੂੰ ਕਿਰਿਆ ਵਿਸ਼ੇਸ਼ਣ ਦੀ ਬਜਾਏ ਇਸ ਨੂੰ 'ਵਿਸ਼ੇਸ਼ਣਾਂ ਦਾ ਵਿਸ਼ੇਸ਼ਣ' ਲਿਖ ਕੇ ਅਰਥ ਬਹੁਤ ਹੀ ਸਪਸ਼ਟ ਕਰ ਦਿੱਤੇ ਹਨ। ਅਸਲ ਵਿੱਚ ਪੰਡਿਤ ਜੀ ਚਲਦਾ ਫਿਰਦਾ

ਐਨਸਾਈਕਲੋਪੀਡੀਆ (ਵਿਸ਼ਵਕੋਸ਼) ਸਨ। ਹਰ ਇੱਕ ਗੱਲ ਨੂੰ ਉਹ ਖਾੜਗੂ ਅੰਦਾਜ਼ ਵਿੱਚ ਦਲੀਲ ਸਹਿਤ ਪੇਸ਼ ਕਰਦੇ ਸਨ।

ਪੰਡਿਤ ਜੀ ਘੰਟਿਆਂ ਬੱਧੀ ਵੱਖ ਵੱਖ ਵਿਸ਼ਿਆਂ ਤੇ ਬੋਲ ਸਕਦੇ ਸਨ। ਕੇਵਲ ਭਾਰਤ ਵਿੱਚ ਹੀ ਨਹੀਂ ਸਗੋਂ ਬਾਹਰਲੇ ਮੁਲਕਾਂ ਮਲੇਸ਼ੀਆ, ਬਰਮਾ ਆਦਿ ਵਿੱਚ ਜਾ ਕੇ ਉਨ੍ਹਾਂ ਸਿੱਖੀ ਦਾ ਪ੍ਰਚਾਰ ਕੀਤਾ। ਆਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਮਤਿ ਮਰਿਯਾਦਾ ਤਿਆਰ ਕਰਨ ਵਾਲੀ ਕਮੇਟੀ ਦੇ ਮੈਂਬਰ ਵੀ ਸਨ। ਪੰਡਿਤ ਜੀ ਦੇ ਲੜਕੇ ਗਿਆਨੀ ਰਘਬੀਰ ਸਿੰਘ ਜਿਨ੍ਹਾਂ ਦਾ ਬੋਲ ਕੋਇਲ ਵਰਗਾ ਸੀ ਅਤੇ ਉੱਚ ਕੋਟੀ ਦੇ ਗੁਣੀ ਗਿਆਨੀ ਸਨ ਪੰਜਾ ਸਾਹਿਬ ਗੁਰਦੁਆਰਾ ਦੇ ਹੈੱਡ ਗ੍ਰੰਥੀ ਰਹੇ। ਉਨ੍ਹਾਂ ਨੇ ਪੰਡਿਤ ਜੀ ਦੇ ਪ੍ਰਲੋਕ ਸੁਧਾਰਨ ਉਪਰੰਤ ਉਨ੍ਹਾਂ ਵੱਲੋਂ ਲਿਖਿਆ ਸਾਹਿਤ ਵੀ ਛਪਵਾਉਣਾ ਕੀਤਾ। ਦੁੱਖ ਦੀ ਗੱਲ ਇਤਨਾ ਉੱਚ ਕੋਟੀ ਦਾ ਵਿਦਵਾਨ, ਸਾਹਿਤਕਾਰ ਅਤੇ ਗੁਰਮਤਿ ਦਾ ਪ੍ਰਚਾਰਕ ਪਿੰਡ ਵਾਸੀਆਂ, ਪੰਜਾਬ ਸਰਕਾਰ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਅਣਗੌਲਿਆਂ ਕਰ ਦਿੱਤਾ। ਪ੍ਰੋਫੈਸਰ ਜਸਵੰਤ ਸਿੰਘ ਸਪਰਾ ਪਿੰਡ ਅਯਾਲੀ ਕਲਾਂ ਨੇ ਬਹੁਤ ਵੱਡਾ ਉਦੱਮ ਕੀਤਾ ਜਿਨ੍ਹਾਂ ਨੇ ੧੯੮੭ ਵਿੱਚ ਸਾਹਿਤ ਅਚਾਰੀਯਾ ਪੰਡਿਤ ਕਰਤਾਰ ਸਿੰਘ ਦੀ ਜੀਵਨੀ ਨੂੰ ਕਿਤਾਬ ਦੇ ਰੂਪ ਵਿੱਚ ਰੂਪਮਾਨ ਕੀਤਾ। ਪੰਡਿਤ ਜੀ ਦੇ ਇੱਕ ਮਿੱਤਰ ਨੇ ਆਪਣੇ ਪਿੰਡ ਬਰਸਾਲ ਵਿੱਚ ਪੰਡਿਤ ਕਰਤਾਰ ਸਿੰਘ ਦਾਖਾ ਦੇ ਨਾਂ ਤੇ ਲਾਇਬ੍ਰੇਰੀ ਸਥਾਪਤ ਕੀਤੀ ਹੋਈ ਹੈ।

## ਪ੍ਰਿੰਸੀਪਲ ਸੰਤ ਸਿੰਘ ਸੇਖੋਂ (੧੯੧੧-੧੯੯੭)



ਦਾਖੇ ਪਿੰਡ ਵਿੱਚ ਦੂਜੇ ਵਿਦਵਾਨ, ਚਿੰਤਕ ਅਤੇ ਸਾਹਿਤ ਲੇਖਕ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਹੋਏ ਹਨ। ਇਹਨਾਂ ਦੀ ਸਾਹਿਤਕ ਕਲਾ ਤਿੰਨ ਪੱਖਾਂ (ਕਹਾਣੀ ਕਲਾ, ਨਾਟਕ ਕਲਾ ਅਤੇ ਆਲੋਚਨਾ) ਤੇ ਲਿਖੀ ਮਿਲਦੀ ਹੈ। ਪ੍ਰਿੰਸੀਪਲ ਸਾਹਿਬ ਦੀ ਪ੍ਰਥਮ ਅਤੇ ਪ੍ਰਸਿੱਧ ਕਹਾਣੀ 'ਪੇਮੀ ਦੇ ਨਿਆਣੇ' ਬਹੁਤ ਹੀ ਭਾਵਪੂਰਕ, ਹਰਮਨ ਪਿਆਰੀ ਅਤੇ ਦਿਲ ਨੂੰ ਟੁੰਬਣ ਵਾਲੀ ਹੈ। ਇਸ ਉਪਰੰਤ ਇਹਨਾਂ ਨੇ ੨੦ ਦੇ ਕਰੀਬ 'ਹੋਰ ਕਹਾਣੀਆਂ ਲਿਖੀਆਂ ਅਤੇ ਕਈ ਨਾਟਕ ਵੀ ਲਿਖੇ। ਇਹਨਾਂ ਦੇ ਨਾਟਕ ਖੇਡਣ ਯੋਗ ਘੱਟ ਪਰ ਪੜ੍ਹਨ ਯੋਗ ਵੱਧ ਹਨ। ਸੇਖੋਂ ਸਾਹਿਬ ਦੀ ਸਵੈ-ਜੀਵਨੀ 'ਉਮਰ ਦਾ ਪੰਧ' ਹੈ। ਸਾਹਿਤ ਪੱਖੋਂ ਵਡਮੁੱਲੀ ਕਿਰਤ ਲਿਖਣ ਕਰ ਕੇ ਅਤੇ ਚੰਗੇ ਬੁਲਾਰੇ ਹੋਣ ਕਰ ਕੇ ਇਹਨਾਂ ਨੂੰ 'ਬਾਬਾ ਬੋਹੜ' ਦੇ ਨਾਂ ਤੇ ਵੀ ਜਾਣਿਆ ਜਾਂਦਾ ਸੀ।

ਸੋਚ ਪੱਖੋਂ ਮਾਰਕਸਵਾਦੀ ਸਨ। ਸੇਵਾ ਮੁਕਤੀ ਪਿੱਛੋਂ ਦੋ ਵਾਰ ਕਮਿਊਨਿਸਟ

ਪਾਰਟੀ ਦੇ ਉਮੀਦਵਾਰ ਵਜੋਂ ਲੁਧਿਆਣੇ ਜਿਲ੍ਹੇ 'ਚ ਅਸੈਂਬਲੀ ਚੋਣ ਵੀ ਲੜੀ ਪਰ ਕਾਮਯਾਬ ਨਹੀਂ ਹੋਏ ਕਿਉਂਕਿ ਇਹ ਇਲਾਕਾ ਮੂਲ ਤੌਰ ਤੇ ਅਕਾਲੀ ਪੱਖੀ ਸੀ। ਦਾਸ ਨੇ ਆਪਣੀ ਅੱਖੀਂ ਦੇਖਿਆ ਕਿ ਪ੍ਰਿੰਸੀਪਲ ਸਾਹਿਬ ਕਾਗਜ਼ ਪੱਤਰ ਹਮੇਸ਼ਾ ਆਪਣੇ ਕੋਲ ਹੀ ਰੱਖਦੇ ਸਨ ਅਤੇ ਜਿਆਦਾਤਰ ਆਪਣੇ ਖੇਤ ਵਿੱਚ ਬੈਠ ਕੇ ਹੀ ਲਿਖਦੇ ਸਨ। ਲਿਖਣ ਦਾ ਕੰਮ ਜੀਵਨ ਦੇ ਆਖਰੀ ਪਲਾਂ ਤੱਕ ਜਾਰੀ ਰੱਖਿਆ। ਜਦੋਂ ਹੱਥ ਲਿਖਣ ਤੋਂ ਜੁਆਬ ਦੇ ਗਏ ਤਾਂ ਇੱਕ ਮੁੰਡਾ ਪੈਸਿਆਂ ਤੇ ਰੱਖ ਲਿਆ। ਆਪ ਬੋਲਦੇ ਸਨ ਅਤੇ ਉਹ ਮੁੰਡਾ ਲਿਖਦਾ ਸੀ। ਭਾਵੇਂ ਬਹੁਤਾ ਜੀਵਨ ਕਾਮਰੇਡੀ ਸੋਚ ਵਿੱਚ ਗੁਜਾਰਿਆ ਪਰ ੧੯੮੪ ਵਿੱਚ 'ਉਪਰੇਸ਼ਨ ਬਲਿਊਸਟਾਰ' ਸਮੇਂ ਜਦੋਂ ਭਾਰਤੀ ਫ਼ੌਜ ਨੇ ਸਰਕਾਰ ਦੇ ਇਸ਼ਾਰੇ ਤੇ ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਕੀਤਾ ਅਤੇ ਭਾਰੀ ਜਾਨੀ ਮਾਲੀ ਨੁਕਸਾਨ ਕੀਤਾ ਅਤੇ ਪਵਿੱਤਰ ਅਕਾਲ ਤਖ਼ਤ ਸਾਹਿਬ ਢਹਿ-ਢੇਰੀ ਕਰ ਦਿੱਤਾ ਤਾਂ ਇਹਨਾਂ ਦਾ ਹਿਰਦਾ ਵਲੂੰਧਰਿਆ ਗਿਆ। ਰੋਸ ਵਜੋਂ ਕਾਲੀ ਪੱਗ ਬੰਨ੍ਹਣੀ ਸ਼ੁਰੂ ਕਰ ਦਿੱਤੀ। ਇਹ ਦੇਖ ਕੇ ਪ੍ਰਿੰਸੀਪਲ ਸਾਹਿਬ ਦੇ ਇੱਕ ਖਾਸ ਮਿੱਤਰ ਨੇ ਇਹਨਾਂ ਤੇ ਵਿਅੰਗ ਕੀਤਾ। ਪ੍ਰੋਫੈਸਰ ਸਾਹਿਬ! ਕਾਲੀ ਪੱਗ ਤਾਂ ਰੋਸ ਅਤੇ ਸੋਗ ਦੀ ਨਿਸ਼ਾਨੀ ਹੈ ਤੁਸੀਂ ਕਿਉਂ ਬੰਨ੍ਹਣੀ ਸ਼ੁਰੂ ਕਰ ਦਿੱਤੀ ਹੈ? ਤੁਸੀਂ ਤਾਂ ਕਾਮਰੇਡ ਹੋਂ। ਜੁਆਬ ਵਿੱਚ ਇਹਨਾਂ ਆਖਿਆ, "ਹਰਿਮੰਦਰ ਸਾਹਿਬ ਤੇ ਹੋਏ ਹਮਲੇ ਨੇ ਮੇਰਾ ਦਿਲ ਤੀਰ ਵੱਜਣ ਵਾਂਗ ਵਿੰਨ੍ਹ ਦਿੱਤਾ ਹੈ। ਇਸ ਦੁੱਖ ਨੇ ਤਾਂ ਮੇਰੀ ਜੀਵਨ ਸੋਚ ਬਦਲ ਦਿੱਤੀ ਹੈ"। ਦਾਖੇ ਦਾ ਇਹ ਮਹਾਨ ਵਿਦਵਾਨ ੭ ਅਕਤੂਬਰ ੧੯੯੭ ਨੂੰ ਸੰਸਾਰ ਤੋਂ ਕੂਚ ਕਰ ਗਿਆ।

## ਜਨਰਲ ਸੰਤ ਸਿੰਘ ਸੇਖੋਂ (੧੯੦੦-੧੯੭੬)



ਦਾਖੇ ਪਿੰਡ ਦੇ ਅਧਿਕਤਰ ਬੰਦੇ ਪਹਿਲਾਂ ਪਹਿਲ ਫ਼ੌਜ ਦੀ ਨੌਕਰੀ ਹੀ ਕਰਦੇ ਸਨ। ਬਹੁਤਿਆਂ ਨੇ ਦੁਨੀਆਂ ਦੀ ਪਹਿਲੀ ਅਤੇ ਦੂਜੀ ਵਿਸ਼ਵ ਜੰਗ ਵਿੱਚ ਵੀ ਭਾਗ ਲਿਆ ਅਤੇ ਸ਼ਹੀਦੀਆਂ ਪਾਈਆਂ। ਜਿਹੜੇ ਇਹਨਾਂ ਜੰਗਾਂ ਵਿੱਚੋਂ ਬਚ ਕੇ ਆ ਗਏ ਉਨ੍ਹਾਂ ਨੇ ਪਿੰਡ ਦੀ ਉਨੱਤੀ ਵਿੱਚ ਵੱਡਾ ਹਿੱਸਾ ਪਾਇਆ। ਭਾਵੇਂ ਫ਼ੌਜ ਵਿੱਚ ਪਿੰਡ ਦੇ ਬਹੁਤ ਸਾਰੇ ਵਿਅੱਕਤੀਆਂ ਨੇ ਵੱਡੇ ਵੱਡੇ ਅਹੁਦਿਆਂ ਤੇ ਕੰਮ ਕੀਤਾ ਪਰ ਇਹਨਾਂ ਵਿੱਚੋਂ ਜਨਰਲ ਸੰਤ ਸਿੰਘ ਸੇਖੋਂ ਨਾਮਵਰ ਫ਼ੌਜੀ ਅਫਸਰ ਹੋਏ ਜਿਨ੍ਹਾਂ ਨੇ ਮੇਜਰ ਜਨਰਲ ਦਾ ਅਹੁਦਾ ਪ੍ਰਾਪਤ ਕੀਤਾ।

ਮੈਟ੍ਰਿਕ ਕਰਨ ਉਪਰੰਤ ਇੰਗਲੈਂਡ ਵਿਖੇ ਬੀ. ਐਸ. ਸੀ. ਕੀਤੀ ਅਤੇ ਵਾਪਸ ਆ ਕੇ ਫ਼ੌਜ ਵਿੱਚ ਭਰਤੀ ਹੋ ਗਏ। ਚੰਗੇ ਦਿਮਾਗੀ, ਮਿਹਨਤੀ ਅਤੇ ਇਮਾਨਦਾਰ ਹੋਣ ਕਰ ਕੇ ਭਾਰਤੀ ਫ਼ੌਜ ਵਿੱਚ ਵੱਡੇ ਅਹੁਦੇ ਤੇ ਰਹੇ ।ਸੰਨ ੧੯੫੮ ਵਿੱਚ ਸਾਰੇ ਅਫ਼ਸਰਾਂ ਨਾਲੋਂ ਮੁਖੀ ਹੋਣ ਕਰ ਕੇ ਜਦੋਂ ਭਾਰਤੀ ਫ਼ੌਜ ਦੇ ਮੁਖੀ ਹੋਣ ਦੀ ਵਾਰੀ ਆਈ ਤਾਂ ਸਰਕਾਰ ਦੀ

ਸੌੜੀ ਸੋਚ ਕਾਰਨ ਅਤੇ ਜਾਤੀ ਭੇਦ ਭਾਵ ਕਾਰਨ ਇਹਨਾਂ ਨੂੰ ਇਨਸਾਫ ਨਾ ਮਿਲਿਆ। ਇਹਨਾਂ ਦੀ ਸੀਨੀਆਰਟੀ ਅੱਖੋਂ-ਪਰੋਖੇ ਕਰ ਕੇ ਜਨਰਲ [redacted]ੀ ਨੂੰ ਸਰਕਾਰ ਨੇ ਫੌਜ ਦਾ ਮੁੱਖੀ ਥਾਪ ਦਿੱਤਾ। ਜਨਰਲ [redacted]ੀ ਦੀ ਚੋਣ ਤੋਂ ਪਹਿਲਾਂ ਸੀਨੀਅਰ ਹੋਣ ਕਰ ਕੇ ਜਨਰਲ ਸੰਤ ਸਿੰਘ ਸੇਖੋਂ ਨੇ ਚਾਰ ਮਹੀਨੇ ਫ਼ੌਜ ਦੇ ਕਾਰਜਕਾਰੀ ਮੁਖੀ ਵੱਜੋਂ ਡਿਊਟੀ ਨਿਭਾਈ ਸੀ। ਜਨਰਲ ਸਾਹਿਬ ਅਣਖ ਵਾਲੇ ਸੱਜਣ ਸਨ। ਇਹਨਾਂ ਜਨਰਲ [redacted] ਹੇਠਾਂ ਕੰਮ ਕਰਨਾ ਯੋਗ ਨਾ ਸਮਝਿਆ ਅਤੇ ਰਹਿੰਦੀ ਨੌਕਰੀ ਛੱਡ ਕੇ ਦਾਖੇ ਪਿੰਡ ਆ ਕੇ ਰਹਿਣ ਲੱਗ ਪਏ। ਪਿੰਡ ਵਿੱਚ ਵਾਪਸ ਆ ਕੇ ਰਹਿਣਾ ਇਹਨਾਂ ਦਾ ਪਿੰਡ ਪ੍ਰਤੀ ਦਿਲੀ ਪ੍ਰੇਮ ਦਰਸਾਉਂਦਾ ਹੈ, ਨਹੀਂ ਤਾਂ ਵੱਡੇ ਅਫ਼ਸਰ ਵੱਡੇ ਵੱਡੇ ਸ਼ਹਿਰਾਂ ਵਿੱਚ ਕੋਠੀਆਂ ਪਾ ਕੇ ਰਹਿਣਾ ਪਸੰਦ ਕਰਦੇ ਹਨ।

ਪਿੰਡ ਆ ਕੇ ਟਿਕ ਕੇ ਨਹੀਂ ਬੈਠੇ। ਖੇਤੀਬਾੜੀ ਦਾ ਕੰਮ ਸ਼ੁਰੂ ਕਰ ਦਿੱਤਾ। ਜਦੋਂ ਪਿੰਡ ਆਏ ਤਾਂ ਪਿੰਡ ਵਿੱਚ ਬਿਜਲੀ ਨਹੀਂ ਸੀ। ਪਰ ਆ ਕੇ ਪਹਿਲਾ ਕੰਮ ਪਿੰਡ ਵਿੱਚ ਬਿਜਲੀ ਦੀ ਸਪਲਾਈ ਦਾ ਕਰਵਾਇਆ। ਸੰਨ ੧੯੫੮ ਵਿੱਚ ਪਿੰਡ ਵਿੱਚ ਬਿਜਲੀ ਦੇ ਬਲਬ ਜਗਮਗਾਉਣ ਲੱਗੇ। ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਮਾਹਰਾਂ ਨਾਲ ਸਲਾਹ ਮਸ਼ਵਰਾ ਕਰ ਕੇ ਖੇਤੀ ਦਾ ਕੰਮ ਵਿਗਿਆਨਕ ਢੰਗਾਂ ਨਾਲ ਸ਼ੁਰੂ ਕਰਵਾਇਆ। ਹਰੀ ਕ੍ਰਾਂਤੀ ਸਮੇਂ ਪਿੰਡ ਵਿੱਚ ਕਣਕ ਦੀ ਤੂੜੀ ਬਨਾਉਣ ਵਾਲਾ ਥ੍ਰੈਸ਼ਰ ਸਭ ਤੋਂ ਪਹਿਲਾਂ ਇਹਨਾਂ ਲਿਆਂਦਾ । ਉੱਤਮ ਖੇਤੀ ਕਰਨ ਕਰ ਕੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੇ ਬੋਰਡ ਦੇ ਮੈਂਬਰ ਵੀ ਬਣੇ। ਇੰਞ ਉਸ ਵੇਲੇ ਦੇ ਪ੍ਰਧਾਨ ਮੰਤ੍ਰੀ ਸ੍ਰੀ ਲਾਲ ਬਹਾਦਰ ਸ਼ਾਸ਼ਤਰੀ ਵੱਲੋਂ ਦਿੱਤੇ ਨਾਹਰੇ 'ਜੈ ਜੁਆਨ ਜੈ ਕਿਸਾਨ' ਨੂੰ ਬੁਲੰਦ ਕੀਤਾ।

ਕੁਦਰਤੀ ੧੯੬੨ ਵਿੱਚ ਚੀਨ ਅਤੇ ੧੯੬੫ ਵਿੱਚ ਭਾਰਤ-ਪਾਕਿਸਤਾਨ ਜੰਗ ਹੋਈ। ਇਹਨਾਂ ਜੰਗਾਂ ਵਿੱਚ ਭਾਰਤੀ ਫ਼ੌਜ ਦਾ ਭਾਰੀ ਜਾਨ-ਮਾਲੀ ਨੁਕਸਾਨ ਹੋਇਆ। ਜਵਾਹਰ ਲਾਲ ਨਹਿਰੂ ਨੇ ਪ੍ਰਧਾਨ ਮੰਤ੍ਰੀ ਬਣਨ ਉਪਰੰਤ ਮਹਾਤਮਾ ਗਾਂਧੀ ਦੇ ਸ਼ਾਂਤਮਈ ਸਿਧਾਂਤ ਨੂੰ ਮੁੱਖ ਰੱਖ ਕੇ ਫ਼ੌਜ ਦੀ ਬਿਹਤਰੀ ਲਈ ਕੋਈ ਖਾਸ ਧਿਆਨ ਨਹੀਂ ਸੀ ਦਿੱਤਾ। ਸਿੱਖ ਜਰਨੈਲਾਂ ਦੀ ਦਲੇਰੀ ਅਤੇ ਬਹਾਦਰੀ ਕਾਰਨ ਪਾਕਿਸਤਾਨ ਅੱਗੇ ਨਹੀਂ ਸੀ ਵਧ ਸਕਿਆ। ਲੜਾਈ ਬੰਦ ਹੋ ਗਈ ਅਤੇ ਆਉਣ ਵਾਲੇ ਸਮੇਂ ਲਈ ਅਜਿਹੀ ਔਕੜ ਦਾ ਸਾਮ੍ਹਣਾ ਕਰਨ ਲਈ ਸਰਕਾਰ ਨੂੰ ਹੱਥਾਂ ਪੈਰਾਂ ਦੀ ਪੈ ਗਈ। ਫਿਰ ਕੇਂਦਰ ਸਰਕਾਰ ਨੇ ਜਨਰਲ ਸਾਹਿਬ ਨੂੰ ਦਿੱਲੀ ਬੁਲਾਇਆ। ਕਿਉਂਕਿ ਇਹ ਫ਼ੌਜੀ ਯੋਜਨਾਵਾਂ ਘੜਨ ਦੇ ਬਹੁਤ ਮਾਹਰ ਗਿਣੇ ਜਾਂਦੇ ਸਨ। ਗੱਲਬਾਤ ਕਰ ਕੇ ਇਹਨਾਂ ਨੂੰ ਫ਼ੌਜ ਦਾ ਸਲਾਹਕਾਰ ਲਗਾਇਆ। ਇਹਨਾਂ ਨੇ ਫ਼ੌਜੀ ਅਫਸਰਾਂ ਨਾਲ ਮਿਲਕੇ ਐਸੀਆਂ ਯੋਜਨਾਵਾਂ ਬਣਾਈਆਂ ਅਤੇ ਅਧੁਨਿਕ ਹਥਿਆਰ ਵਗੈਰ ਖ੍ਰੀਦਣ ਲਈ ਅਤੇ ਉਹਨਾਂ ਦੀ ਸਫ਼ਲ ਸਿਖਲਾਈ ਲਈ ਨਸੀਹਤ ਦਿੱਤੀ। ਇਸ ਸਿੱਟੇ ਵਜੋਂ ਜਦੋਂ ੧੯੭੧ ਵਿੱਚ ਪਾਕਿਸਤਾਨ ਨੇ ਦੁਬਾਰਾ ਹਮਲਾ ਕੀਤਾ ਤਾਂ ਉਸ ਨੇ ਮੂੰਹ ਦੀ ਹੀ ਨਹੀਂ ਖਾਧੀ ਸਗੋਂ ਬੰਗਲਾ ਦੇਸ਼ ਵੀ ਹੱਥੋਂ ਗੁਆ ਲਿਆ।

ਪ੍ਰਧਾਨ ਮੰਤ੍ਰੀ ਤੱਕ ਚੰਗੀ ਪਹੁੰਚ ਹੋਣ ਕਰ ਕੇ ੧੯੭੦ ਵਿੱਚ ਉਸ ਵੇਲੇ ਦੀ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਇੰਦਰਾ ਗਾਂਧੀ ਦਾਖੇ ਪਿੰਡ ਇਹਨਾਂ ਦੇ ਗ੍ਰਹਿ ਵਿਖੇ ਪਧਾਰੀ ਅਤੇ ਕੁੜੀਆਂ ਦੇ ਸਕੂਲ ਵਿੱਚ ਵੱਡੇ ਇਕੱਠ ਨੂੰ ਸੰਬੋਧਨ ਕੀਤਾ। ਦਾਖਾ ਪਿੰਡ ਦੇ ਕਾਲਜ ਦੀ ਸਥਾਪਤੀ ਦਾ ਸਿਹਰਾ ਜਨਰਲ ਸਾਹਿਬ ਨੂੰ ਹੀ ਜਾਂਦਾ ਹੈ। ਹਰ ਕੋਈ ਅਫ਼ਸਰ ਇਹਨਾਂ ਦੀ ਕਹੀ ਗੱਲ ਨੂੰ ਨਹੀਂ ਸੀ ਮੋੜਦਾ। ਅੰਤ ੧੯੭੬ ਵਿੱਚ ਇਹ ਮਹਾਨ ਜਰਨੈਲ ਸੰਸਾਰ ਤੋਂ ਚਲਾ ਗਿਆ।

## ਬਾਬਾ ਜੀਵਾ ਸਿੰਘ






ਬਾਬਾ ਜੀਵਾ ਸਿੰਘ ਬੜੇ ਮਿਹਨਤੀ, ਸਿੱਧੇ-ਸਾਦੇ ਸੁਭਾਉ ਵਾਲੇ ਅਤੇ ਦਾਨੀ ਸੱਜਣ ਹੋਏ ਹਨ। ਫ਼ੌਜ ਦੀ ਸੇਵਾ ਤੋਂ ਮੁੱਕਤ ਹੋ ਕੇ ਪਿੰਡ ਆ ਕੇ ਫ਼ਸਲ ਵਾੜੀ ਦਾ ਧੰਦਾ ਕਰਦੇ ਰਹੇ। ਦਿਨ ਸਮੇਂ ਜਿਆਦਾਤਰ ਖੇਤ ਵਿੱਚ ਹੀ ਰਹਿੰਦੇ ਸਨ। ਮਾਇਆ ਨਾਲ ਮੋਹ ਨਹੀਂ ਸੀ। ਇਹਨਾ ਪਾਸ ੫ ਕੁ ਏਕੜ ਜ਼ਮੀਨ ਢਾਬ ਕੋਲ ਸੀ। ਇਹਨਾਂ ਦੇ ਮਨ ਦੀ ਸੋਚ ਸੀ ਕਿ ਮੇਰੀ ਜ਼ਮੀਨ ਵਿੱਚ ਕਾਲਜ ਬਣੇ। ਇਹਨਾਂ ਨੇ ਇੱਕ ਵਾਰ ਪਿੰਡ ਦੇ ਬੰਦਿਆਂ ਨੂੰ ਨਾਲ ਲੈ ਕੇ ਜਿਸ ਵਿੱਚ ਦਾਸ ਵੀ ਸ਼ਾਮਿਲ ਸੀ ਜਨਰਲ ਸੰਤ ਸਿੰਘ ਜੀ ਸੇਖੋਂ ਕੋਲ ਜਾ ਕੇ ਬੇਨਤੀ ਕੀਤੀ ਕਿ ਮੈਂ ਆਪਣੀ ਸਾਰੀ ਜ਼ਮੀਨ ਦਾਨ ਕਰਨ ਨੂੰ ਤਿਆਰ ਹਾਂ। ਤੁਸੀਂ ਉਪਰਾਲਾ ਕਰੋ ਅਤੇ ਕਾਲਜ ਬਨਾਉਣ ਲਈ ਹਾਮੀ ਭਰੋ। ਜਨਰਲ ਸਾਹਿਬ ਬੋਲੇ, "ਬਾਬਾ ਜੀਵਾ ਸਿੰਘ! ਪੰਜ ਕਿੱਲੇ ਜ਼ਮੀਨ ਵਿੱਚ ਕਾਲਜ ਨਹੀਂ ਬਣ ਸਕਦਾ। ਇਸ ਲਈ ਪੈਸਾ ਵੀ ਬਹੁਤ ਚਾਹੀਦਾ ਹੈ"। ਬਾਬਾ ਜੀ ਅੱਗੋਂ ਬੋਲੇ, "ਸਾਹਿਬ! ਮੇਰੀ ਬੇਨਤੀ ਜ਼ਰੂਰ ਪ੍ਰਵਾਨ ਕਰੋ। ਤੁਸੀਂ ਸਭ ਕੁੱਝ ਕਰਵਾ ਸਕਦੇ ਹੋਂ। ਇੱਕ ਵਾਰ ਕਾਲਜ ਚਾਲੂ ਕਰਵਾ ਦਿਉ ਅੱਗੇ ਦਾਤਾ ਆਪੇ ਕੋਈ ਬਿਧ ਬਣਾ ਦੇਊਗਾ। ਕਿਵੇਂ ਨਾ ਕਿਵੇਂ ਮੇਰੇ ਮਨ ਦੀ ਇੱਛਾ ਪੂਰੀ ਕਰ ਦੇਵੋ।" ਆਖਿਰ ਬਾਰ ਬਾਰ ਬੇਨਤੀ ਕਰ ਕੇ ਬਾਬਾ ਜੀ ਨੇ ਜਨਰਲ ਸਾਹਿਬ ਤੋਂ ਹਾਂ ਕਰਾ ਲਈ। ਕਾਲਜ ਬਨਾਉਣ ਲਈ ਕਮੇਟੀ ਬਣ ਗਈ। ਕਮੇਟੀ ਨੇ ਸਭ ਤੋਂ

ਪਹਿਲਾਂ ਹੀਲੇ-ਵਸੀਲੇ ਵਰਤ ਕੇ ਇੱਕ ਲੱਖ ਰੁਪਏ ਉਸ ਸਮੇਂ ਇਕੱਠੇ ਕਰ ਕੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਨੂੰ ਜਮ੍ਹਾ ਕਰਾਕੇ ਕਾਲਜ ਦੀ ਰਜਿਸਟ੍ਰੇਸ਼ਨ ਕਰਾਈ। ਕੁਦਰਤੀ ਉਸ ਸਮੇਂ ਫ਼ੌਜ ਦੇ ਕਈ ਉੱਚ ਕੋਟੀ ਦੇ ਅਫ਼ਸਰ ਸੇਵਾ ਮੁਕਤ ਹੋਏ ਸਨ ਜਿਵੇਂ ਕਿ ਪਿੰਡ ਭਨੋਹੜ ਦੇ ਬਰਗੇਡੀਅਰ ਗੁਰਕਿਰਪਾਲ ਸਿੰਘ, ਦਾਖੇ ਦੇ ਕਰਨਲ ਸੰਤੋਖ ਸਿੰਘ ਆਦਿ। ਇਸੇ ਤਰ੍ਹਾਂ ਈਸੇਵਾਲ ਦੇ ਮਾਸਟਰ ਹਰਭਜਨ ਸਿੰਘ ਸਨ। ਇਹ ਇਕੱਠੇ ਹੋ ਕੇ ਨਾਰੰਗਵਾਲ ਦੇ ਸਰਦਾਰ ਜੋਗਿੰਦਰ ਸਿੰਘ ਪੀ ਪੀ ਨੂੰ ਮਿਲੇ ਜਿਨ੍ਹਾਂ ਚੋਖਾ ਪੈਸਾ ਕਾਲਜ ਲਈ ਦਿੱਤਾ।ਗੁਰੂ ਤੇਗ ਬਹਾਦਰ ਨੈਸ਼ਨਲ ਕਾਲਜ, ਦਾਖਾ ੧੯੭੧ ਵਿੱਚ ਸਰਦਾਰ ਭਗਤ ਸਿੰਘ ਦੇ ਲੜਕਿਆਂ ਸਰਦਾਰ ਚਮਕੌਰ ਸਿੰਘ, ਸਰਦਾਰ ਜਾਗੀਰ ਸਿੰਘ, ਸਰਦਾਰ ਹੁਸ਼ਿਆਰ ਸਿੰਘ ਅਤੇ ਸਰਦਾਰ ਕਰਨੈਲ ਸਿੰਘ ਜਿਹੜੇ ਕੈਨੇਡਾ ਰਹਿੰਦੇ ਹਨ ਉਹਨਾਂ ਦੇ ਘਰ ਵਿੱਚ ਹੀ ਸ਼ੁਰੂ ਕੀਤਾ ਗਿਆ। ਸਰਦਾਰ ਚਮਕੌਰ ਸਿੰਘ ਭਰਾਵਾਂ ਵੱਲੋਂ ਦਿੱਤੀ ਇਹ ਵੱਡੀ ਦੇਣ ਸੀ ਅਤੇ ਉਹਨਾਂ ਦੀ ਖੁਲ੍ਹਦਿਲੀ ਦਾ ਵੱਡਾ ਸਬੂਤ ਸੀ। ਬਾਬਾ ਜੀਵਾ ਸਿੰਘ ਦੀ ਜ਼ਮੀਨ ਤੇ ੧੯੭੬ ਵਿੱਚ ਬਿਲਡਿੰਗ ਦੀ ਉਸਾਰੀ ਸ਼ੁਰੂ ਹੋਈ। ਸਵਰਗਵਾਸੀ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਦਮਦਮੀ ਟਕਸਾਲ ਵਾਲਿਆਂ ਨੇ ਬਿਲਡਿੰਗ ਦਾ ਨੀਂਹ ਪੱਥਰ ਰੱਖਿਆ। ਪਿੰਡ ਵਾਲੇ ਡੇਰੇ ਦੀ ਜ਼ਮੀਨ ਦਾ ਕੇਸ ਜਿਤਣ ਕਰ ਕੇ ਦੁਗਣੀ ਜ਼ਮੀਨ ਦੇ ਕੇ ਨਾਲ ਦੀ ਜ਼ਮੀਨ ਗਰਾਊਂਡਾਂ ਵਗੈਰਾ ਲਈ ਵੱਟੇ-ਸੱਟੇ ਵਿੱਚ ਪ੍ਰਾਪਤ ਕੀਤੀ। ਅੱਜ ਕਲ੍ਹ ਇਹ ਕਾਲਜ ਬਹੁਤ ਹੀ ਸਫ਼ਲਤਾ ਪੂਰਬਕ ਚੱਲ ਰਿਹਾ ਹੈ। ਲੁਧਿਆਣਾ ਸ਼ਹਿਰ ਅਤੇ ਆਸ ਪਾਸ ਦੇ ਪਿੰਡਾਂ ਤੋਂ ਵੀ ਵਿਦਿਆਰਥੀ ਇੱਥੇ ਵਿੱਦਿਆ ਹਾਸਲ ਕਰ ਰਹੇ ਹਨ। ਕਾਲਜ ਦੇ ਕੋਲ ਹੀ ਗੁਰੂ ਤੇਗ ਬਹਾਦਰ ਨੈਸ਼ਨਲ ਪਬਲਿਕ ਸੀਨੀਅਰ ਸੈਕੰਡਰੀ ਸਕੂਲ ਦਾਖਾ ਹੈ। ਇਸ ਲਈ ਸਾਰੀ ਜ਼ਮੀਨ (ਤਕਰੀਬਨ ੨੫ ਵਿੱਘੇ) ਮੇਜਰ ਸਰਦਾਰ ਗਿਆਨ ਸਿੰਘ ਨੇ ਦਾਨ ਵਜੋਂ ਦਿੱਤੀ। ਸਰਦਾਰ ਬਲਬੀਰ ਸਿੰਘ ਸੇਖੋਂ ਸਕੂਲ ਦੇ ਪ੍ਰਧਾਨ ਹਨ ਅਤੇ ਇਹਨਾਂ ਦੇ ਭਰਾ ਸਰਦਾਰ ਇੰਦਰਜੀਤ ਸਿੰਘ ਮੇਜਰ ਗਿਆਨ ਟਰਸਟ ਦੇ ਮੈਂਬਰ ਹਨ।

## ਮੇਜਰ ਬਚਿੱਤਰ ਸਿੰਘ (੧੯੧੧-੧੯੮੮)



ਮੇਜਰ ਬਚਿੱਤਰ ਸਿੰਘ ਬਹੁਤ ਹੀ ਸੂਝਵਾਨ, ਮਿੱਠ ਬੋਲੜੇ, ਸ਼ਾਂਤ ਸੁਭਾਉ ਵਾਲੇ, ਨੇਕ, ਦਾਨੀ ਅਤੇ ਪਰਉਪਕਾਰੀ ਸੱਜਣ ਸਨ। ਇਹ ਕੱਦ-ਕਾਠ ਵਿੱਚ ਜਿਤਨੇ ਉੱਚੇ ਸਨ ਉਤਨੇ ਹੀ ਸਖਸ਼ੀਅਤ ਪੱਖੋਂ ਸੁੱਚੇ ਅਤੇ ਉੱਦਮੀ ਸਨ। ਕਾਲਜ ਨੂੰ ਵਿਕਸਤ ਕਰਨ ਲਈ ਮੇਜਰ ਸਾਹਿਬ ਨੇ ਆਪਣੇ ਜੀਵਨ ਦੇ ਅਖੀਰਲੇ ੧੯ ਸਾਲਾਂ ਵਿੱਚ ਬਹੁਤ ਹੀ ਯੋਗ ਢੰਗ ਨਾਲ ਤਨ, ਮਨ ਅਤੇ ਧਨ ਨਾਲ ਬਤੌਰ ਕਾਲਜ ਪ੍ਰਧਾਨ ਸੇਵਾ ਨਿਭਾਈ ਉਹ ਵਰਨਣ ਯੋਗ ਹੈ। ਉਹਨਾਂ ਦੀ ਕੀਤੀ ਇਸ ਸੇਵਾ ਨੂੰ ਪਿੰਡ ਵਾਸੀ ਕਦੇ ਵੀ ਭੁੱਲ ਨਹੀਂ ਸਕਦੇ।

ਕਾਲਜ ਨੂੰ ਜੀ. ਟੀ. ਰੋਡ ਤੋਂ ਪਹੁੰਚਣ ਲਈ ਕੋਈ ਰਸਤਾ ਨਹੀਂ ਸੀ। ਮੇਜਰ ਸਾਹਿਬ ਨੇ ਸਰਦਾਰ ਸੁਰਜੀਤ ਸਿੰਘ ਮੱਲੇਵਾਲਿਆਂ ਦੀ ਮਦੱਦ ਨਾਲ ਇਹ ਰਸਤਾ ਬਨਾਉਣ ਲਈ ਜਿਮੀਦਾਰਾਂ ਨੂੰ ਇਤਨੀ ਨਿਮਰਤਾ ਅਤੇ ਸੁਯੋਗ ਢੰਗ ਨਾਲ ਪ੍ਰੇਰਿਆ ਕਿ ਆਪਣੀ ਜ਼ਮੀਨ 'ਚੋਂ ੨੫ ਫੁੱਟ ਰਸਤਾ ਕੱਢਣ ਲਈ ਕਿਸੇ ਨੇ ਵੀ ਕੋਈ ਜੁਆਬ ਨਾ ਦਿੱਤਾ। ਉਹ ਕਿਸਾਨ ਜਿਨ੍ਹਾਂ ਨੇ ਰਸਤੇ ਲਈ ਮੁਫ਼ਤ ਜਮੀਨ ਦਿੱਤੀ ਧੰਨਤਾ ਦੇ ਯੋਗ ਹਨ। ਅੱਜ ਕਲ੍ਹ ਇਹ ਰਸਤਾ ਪੱਕਾ ਹੋਣ ਕਰ ਕੇ ਦਾਖੇ ਪਿੰਡ ਲਈ ਹੀ ਨਹੀਂ ਸਗੋਂ ਈਸੇਵਾਲ, ਫਾਗਲਾ ਆਦਿ ਪਿੰਡਾਂ ਵਿੱਚ ਦੀ ਲੁਧਿਆਣਾ ਪਹੁੰਚਣ ਲਈ ਵੀ ਮੁੱਖ ਰਸਤਾ ਬਣ ਗਿਆ ਹੈ। ਪੱਕੀ ਸੜਕ ਹੋਣ ਕਰ ਕੇ ਇਸ ਸੜਕ ਉੱਪਰ ਅਤੇ ਆਲੇ-ਦੁਆਲੇ ਦਾਖੇ ਦਾ ਮਾਡਲ ਟਾਊਨ ਬਣ ਗਿਆ ਹੈ। ਮੇਜਰ ਸਾਹਿਬ ਦੇ ਬੋਲਾਂ ਵਿੱਚ ਇਤਨੀ ਮਿਠਾਸ ਅਤੇ ਖਿੱਚ ਸੀ ਕਿ ਜਦੋਂ ਪਿੰਡ ਦਾ ਲਾਂਘਾ ਮਾਡਲ ਗ੍ਰਾਮ ਦੀ ਸਕੀਮ ਅਧੀਨ ਪੱਕਾ ਹੋਣ ਲੱਗਿਆ ਤਾਂ ਕਈਆਂ ਨੇ ਇਸ ਦੀ ਵਿਰੋਧਤਾ ਕੀਤੀ ਕਿ ਸਾਡੇ ਘਰਾਂ ਦੇ ਫਰਸ਼ ਨੀਵੇਂ ਹੋ ਰਹੇ ਹਨ। ਇਸ ਨਾਲ ਮੀਂਹ ਪੈਣ ਸਮੇਂ ਕਾਫੀ ਦਿਕਤ ਆਵੇਗੀ। ਪਰ ਮੇਜਰ ਸਾਹਿਬ ਦੇ ਸਮਝਾਉਣ ਤੇ ਰਸਤਾ ਪੱਕਾ ਕਰਨ ਲਈ ਸਹਿਮਤ ਹੋ ਗਏ। ਮੇਜਰ ਸਾਹਿਬ ਦੇ ਬੇਟੇ ਸਰਦਾਰ ਕੁਲਦੀਪ ਸਿੰਘ ਸੇਖੋਂ ਵੀ ਬਹੁਤ ਖੁਲ੍ਹ-ਦਿਲੇ, ਹਿੰਮਤੀ ਅਤੇ ਪਿੰਡ ਦੀ ਉਨੱਤੀ ਲਈ ਹਮੇਸ਼ਾ ਤਤਪਰ ਰਹਿੰਦੇ ਹਨ। ਇਹ ਕਾਲਜ ਦੀ ਕਮੇਟੀ ਦੇ ਸਕੱਤਰ ਹਨ ਅਤੇ ਪਿੰਡ ਦੇ ਸਰਪੰਚ ਵੀ ਰਹੇ ਹਨ। ਸਰਪੰਚੀ ਦੌਰਾਨ ਇਹਨਾਂ ਹੋਮਿਓਪੈਥੀ ਦੀ ਡਿਸਪੈਂਸਰੀ ਬਣਵਾਈ। ਡਿਸਪੈਂਸਰੀ ਨਾਲ ਟੋਭਾ ਭਰ ਕੇ ਧਰਮਸਾਲਾ ਦਾ ਵੱਡਾ ਹਾਲ ਬਣਵਾਇਆ। ਸੰਨ ੨੦੧੦ ਵਿੱਚ ਅੱਗੇ ਲੱਗ ਕੇ ਮਿਰਤਕ ਪ੍ਰਾਣੀਆਂ ਦੇ ਸਰੀਰ ਰੱਖਣ ਲਈ ਏਅਰ ਕੰਡੀਸ਼ੰਡ ਕਮਰਾ ਬਾਬਾ ਨੱਥੂ ਜੀ ਦੇ ਅਸਥਾਨ ਕੋਲ ਤਿਆਰ ਕਰਵਾਇਆ ਅਤੇ ਦੇਹ ਸੰਸਕਾਰ ਲਈ ਗੈਸ ਭੱਠੀਆਂ ਦਾ ਪ੍ਰਬੰਧ ਕਰਵਾਇਆ।

## ਸਰਦਾਰ ਸ਼ੇਰ ਸਿੰਘ ਸੇਖੋਂ (IRS Rtd.)



ਮੇਜਰ ਬਚਿੱਤਰ ਸਿੰਘ ਦੇ ਭਰਾ ਸਰਦਾਰ ਸ਼ੇਰ ਸਿੰਘ ਸੇਖੋਂ ਜੀ ਨੇ ਰੈਵਨਿਊ ਵਿਭਾਗ ਵਿੱਚ ੩੮ ਸਾਲ ਨੌਕਰੀ ਕੀਤੀ। ਇਹ ਕਸਟਮ ਅਤੇ ਕੇਂਦਰੀ ਐਕਸਾਈਜ਼ ਵਿਭਾਗ ਵਿੱਚੋਂ ੧੯੮੮ ਵਿੱਚ ਅਸਿਸਟੈਂਟ ਕਮਿਸ਼ਨਰ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ। ਇਸ ਪਿੱਛੋਂ ਇਹ ਗੁਰੂ ਤੇਗ ਬਹਾਦਰ ਟਰਸਟ, ਦਾਖਾ ਦੇ ਮੈਂਬਰ ਬਣੇ। ਸੰਨ ੧੯੯੧ ਵਿੱਚ ਕਾਲਜ ਦੀ ਕਮੇਟੀ ਦੇ ਪ੍ਰਧਾਨ ਬਣੇ। ਇਹ ਚੰਗੇ ਪੜ੍ਹੇ-ਲਿਖੇ, ਸਮਝਦਾਰ, ਉਦੱਮੀ ਅਤੇ ਸੁਲਝੇ ਹੋਏ ਵਿਅੱਕਤੀ ਹਨ। ਜਿਸ ਢੰਗ ਨਾਲ ਇਹ ਕਾਲਜ ਦੇ ਪ੍ਰਬੰਧ ਨੂੰ ਚਲਾ ਰਹੇ ਹਨ ਉਹ ਬਹੁਤ ਹੀ ਸ਼ਲਾਘਾਯੋਗ ਹੈ। ਸੰਨ ੧੯੯੮ ਵਿੱਚ ਕਾਲਜ ਦੀ ਸਿਲਵਰ ਜੁਬਲੀ ਦੇ ਮੌਕੇ ਤੇ

ਕਾਲਜ ਵਿਖੇ ਇਹਨਾਂ ਦੀ ਰਹਿਨੁਮਾਈ ਹੇਠ ਕੌਮੀ ਪੱਧਰ ਦਾ ਕਲਚਰਲ ਪ੍ਰੋਗ੍ਰਾਮ ਕਰਵਾਇਆ ਗਿਆ। ਕਾਲਜ ਵਿੱਚ ਬੀ ਕਾਮ, ਐੱਮ ਏ ਆਦਿ ਕੋਰਸ ਸ਼ੁਰੂ ਕਰਵਾਏ। ਇਸ ਕਾਲਜ ਦੇ ਨਾਲ ਹੀ ਇੱਕ ਹੋਰ ਕਾਲਜ ਜੋ ਟੈਕਨੀਕਲ ਸਿੱਖਿਆ ਨਾਲ ਸੰਬੰਧਤ ਹੈ ਸਥਾਪਤ ਕਰਵਾਇਆ। ਇਹ ਲੋੜ ਅਨੁਸਾਰ ਕਾਲਜ ਦੀਆਂ ਨਵੀਆਂ ਬਿਲਡਿੰਗਾਂ ਵਿੱਚ ਵਾਧਾ ਕਰਵਾ ਰਹੇ ਹਨ ਅਤੇ ਪਿਛਲੇ ਸਾਲਾਂ ਵਿੱਚ ਇੱਕ ਬਹੁਤ ਹੀ ਵੱਡੇ ਹਾਲ ਦੀ ਉਸਾਰੀ ਵੀ ਕਰਵਾਈ ਹੈ। ਇਹਨਾਂ ਦੇ ਉਦੱਮ ਸਦਕਾ ਕਾਲਜ ਦੀ ਹੱਦ ਅੰਦਰ ਹੀ ਜੀ.ਟੀ:ਬੀ.' ਇੰਸਟੀਚਿਊਟ ਆਫ ਮੈਨੇਜਮੈਂਟ ਅਤੇ ਟੈਕਨਾਲੋਜੀ ੧੯੯੭ ਵਿੱਚ ਚਾਲੂ ਕਰਵਾਈ। ਇਹਨਾਂ ਨੇ ਦਾਖੇ ਪਿੰਡ ਦੇ ਇੰਜਨੀਅਰ ਸਰਦਾਰ ਜਗਮੋਹਣ ਸਿੰਘ ਜਿਹੜੇ ਚੰਡੀਗੜ੍ਹ ਨੌਕਰੀ ਕਰਦੇ ਹਨ ਦੀ ਮੱਦਦ ਨਾਲ ਕਾਲਜ ਦੀ ਮਾਸਟਰ ਪਲੈਨ ਤਿਆਰ ਕਰਵਾਈ ਜਿਸ ਅਨੁਸਾਰ ਨਵੀਂਆਂ ਬਿਲਡਿੰਗਾਂ, ਕੰਟੀਨ, ਹਾਲ ਕਮਰਾ ਅਤੇ ਗਰਾਊਂਡਾਂ ਆਦਿ ਤਿਆਰ ਕਰਵਾਈਆਂ ਹਨ। ਗੱਲ ਕੀ ਯੋਗ ਪ੍ਰਬੰਧ ਕਾਰਨ ਕਾਲਜ ਨਿੱਤ ਨਵੀਂਆਂ ਉਲਾਂਘਾਂ ਪੁੱਟ ਰਿਹਾ ਹੈ। ਹੋਣਹਾਰ ਪ੍ਰੋਫੈਸਰ ਅਤੇ ਯੋਗ ਸਟਾਫ ਕਾਰਨ ਨਤੀਜੇ ਵੀ ਬਹੁਤ ਵਧੀਆ ਰਹਿੰਦੇ ਹਨ ਅਤੇ ਖੇਡਾਂ ਵਿੱਚ ਵੀ ਖਿਡਾਰੀ ਨੈਸ਼ਨਲ ਪੱਧਰ ਤੇ ਖੇਡ ਕੇ ਆਉਂਦੇ ਹਨ।

## ਜਸਟਿਸ ਜੈ ਸਿੰਘ ਸੇਖੋਂ



ਸਰਦਾਰ ਜੈ ਸਿੰਘ ਸੇਖੋਂ ਦਾ ਜਨਮ ੫ ਮਈ ੧੯੩੨ ਨੂੰ ਚੱਕ ਨੰਬਰ ੨੧/੨ ਐੱਲ ਮਿੰਟਗੁਮਰੀ ਜਿਲ੍ਹੇ ਵਿਖੇ ਹੋਇਆ ਜਿਹੜਾ ਕਿ ਅੱਜ ਕਲ੍ਹ ਪਾਕਿਸਤਾਨ ਵਿੱਚ ਹੈ। ਮੁੱਢਲੀ ਵਿਦਿਆ ਇਹਨਾਂ ਨੇ ਮਿੰਟਗੁਮਰੀ ਜਿਲ੍ਹੇ ਦੇ ਸਰਕਾਰੀ ਹਾਈ ਸਕੂਲ ਰੇਨਾਲਾ ਖੁਰਦ ਤੋਂ ਕੀਤੀ। ਦਸਵੀਂ ਜਮਾਤ ਅਤੇ ਐਫ਼. ਐਸ. ਸੀ. ਮੋਗੇ ਤੋਂ ਕੀਤੀ। ਸੰਨ ੧੯੫੩ ਵਿੱਚ ਮੈਡੀਕਲ ਸਾਇੰਸ ਦੀ ਬੀ. ਐੱਸ. ਸੀ. ਸਰਕਾਰੀ ਕਾਲਜ, ਲੁਧਿਆਣੇ ਤੋਂ ਕੀਤੀ। ਉਪਰੰਤ ੧੯੫੭ ਵਿੱਚ ਐੱਲ ਐੱਲ ਬੀ ਕਰ ਕੇ ਫਿਰੋਜ਼ਪੁਰ ਵਿਖੇ ਵਕਾਲਤ ਦਾ ਕੰਮ ਸ਼ੁਰੂ ਕਰ ਦਿੱਤਾ ਅਤੇ ੧੯੬੦ ਵਿੱਚ ਪੰਜਾਬ ਹਾਈਕੋਰਟ, ਚੰਡੀਗੜ੍ਹ ਵਿਖੇ ਐਡਵੋਕੇਟ ਲੱਗ ਗਏ। ੧੯੭੩ ਤੋਂ ੧੯੯੪ ਦੇ ਦਰਮਿਆਨ ਪੰਜਾਬ ਦੇ ਕਈ ਜਿਲ੍ਹਿਆਂ ਵਿੱਚ ਸੈਸ਼ਨ ਜੱਜ ਦੀ ਸੇਵਾ ਨਿਭਾਈ। ਸੇਵਾ ਮੁਕਤੀ ਪਿੱਛੋਂ ਸੁਪਰੀਮ ਕੋਰਟ ਦਿੱਲੀ ਵਿਖੇ ਸੀਨੀਅਰ ਐਡਵੋਕੇਟ ਲੱਗ ਗਏ। ਫਿਰ ਚੀਫ ਇਲੈਕਸ਼ਨ ਕਮਿਸ਼ਨਰ , ਗੁਰਦੁਆਰਿਆਂ ਦੀ ਸੇਵਾ ਵੀ ਨਿਭਾਈ । ਅੱਜ ਕਲ੍ਹ ਅਨਫੇਅਰ ਮੀਨਜ਼ ਕਮੇਟੀ, ਬਾਬਾ ਫ਼ਰੀਦ ਯੂਨੀਵਰਸਿਟੀ ਆਫ ਮੈਡੀਕਲ ਸਾਇੰਸਜ਼, ਫਰੀਦਕੋਟ ਅਤੇ ਹੋਰ ਬਹੁਤ ਸਾਰੀਆਂ ਕਮੇਟੀਆਂ ਦੇ ਚੇਅਰਮੈਨ ਜਾਂ ਮੈਂਬਰ ਹਨ। ਜਸਟਿਸ ਜੈ ਸਿੰਘ ਦੇ ਭਰਾ ਸਰਦਾਰ ਜਨਮੇਜਾ ਸਿੰਘ ਸੇਖੋਂ

ਪੰਜਾਬ ਸਰਕਾਰ ਦੇ ਸਿੰਜਾਈ ਵਿਭਾਗ ਦੇ ਮੰਤਰੀ ਹਨ। ਭਾਵੇਂ ਰਿਹਾਇਸ਼ ਉਨ੍ਹਾਂ ਦੀ ਫ਼ਿਰੋਜਪੁਰ ਕੋਲ ਹੈ ਕਿਉਂਕਿ ਆਜ਼ਾਦੀ ਮਿਲਣ ਉਪਰੰਤ ਜ਼ਮੀਨ ਉਨ੍ਹਾਂ ਦੇ ਪ੍ਰਵਾਰ ਨੂੰ ਉੱਥੇ ਅਲਾਟ ਹੋਈ ਸੀ। ਪਰ ਜਨਵਰੀ ੨੦੧੧ ਵਿੱਚ ਉਹ ਬੜੀ ਸ਼ਰਧਾ ਨਾਲ ਪ੍ਰਵਾਰ ਸਮੇਤ ਬਾਬਾ ਨੱਥੂ ਜੀ ਦੇ ਅਸਥਾਨ ਤੇ ਨਤਮਸਤਕ ਹੋਣ ਆਏ। ਲੰਗਰ ਵੀ ਸੰਗਤ ਵਿੱਚ ਬੈਠ ਕੇ ਛਕਿਆ ਅਤੇ ਆਪਣੇ ਵਿਭਾਗ 'ਚੋਂ ਪਿੰਡ ਦੇ ਕਈ ਕਾਰਜਾਂ ਲਈ ਧਨ ਦੇਣ ਦਾ ਐਲਾਨ ਕੀਤਾ। ਦਾਖੇ ਪਿੰਡ ਦਾ ਮੋਹ ਅਜੇ ਵੀ ਉਨ੍ਹਾਂ ਦੇ ਦਿਲ ਵਿੱਚ ਜਿਉਂ ਦਾ ਤਿਉਂ ਬਣਿਆ ਹੋਇਆ ਹੈ। ਸੰਨ ੨੦੧੨ ਵਿੱਚ ਦੁਬਾਰਾ ਸਿੰਜਾਈ ਵਿਭਾਗ ਦੇ ਮੰਤਰੀ ਬਣੇ।

## ਸੈਸ਼ਨ ਜੱਜ ਸਰਦਾਰ ਗੁਰਦਿਆਲ ਸਿੰਘ (੧੯੩੩-੨੦੦੮)



ਸਰਦਾਰ ਗੁਰਦਿਆਲ ਸਿੰਘ ਸਪੁੱਤਰ ਸਰਦਾਰ ਮਾਈ ਦਿੱਤਾ ਇੱਕ ਗਰੀਬ ਪਰਵਾਰ ਵਿੱਚ ਪੈਦਾ ਹੋਏ। ਇਹ ਰਵਿਦਾਸੀਆ ਭਾਈਚਾਰੇ ਵਿੱਚੋਂ ਸਨ। ਦਸਵੀਂ ਪਾਸ ਕਰਨ ਪਿੱਛੋਂ ਇਹਨਾਂ ਨੇ ਐਫ. ਏ. ਸੁਧਾਰ ਕਾਲਜ ਅਤੇ ਬੀ.ਏ. ਖ਼ਾਲਸਾ ਕਾਲਜ ਲੁਧਿਆਣਾ ਤੋਂ ਕੀਤੀ। ਵਕਾਲਤ ਦਾ ਕੋਰਸ ਕਰ ਕੇ ਲੁਧਿਆਣੇ ਕਚਹਿਰੀ ਵਿੱਚ ਐਡਵੋਕੇਟ ਵਜੋਂ ਕੰਮ ਕੀਤਾ। ਪੜ੍ਹਾਈ ਵਿੱਚ ਤੇਜ ਹੋਣ ਕਾਰਨ, ਮਨ ਵਿੱਚ ਇਮਾਨਦਾਰੀ ਅਤੇ ਮਿਹਨਤੀ ਹੋਣ ਕਰ ਕੇ ਇਹਨਾਂ ਨੂੰ ਸਰਕਾਰ ਨੇ ਦਿੱਲੀ ਵਿਖੇ ਡਿਸਟ੍ਰਿਕਟ ਸੈਸ਼ਨ ਜੱਜ ਲਗਾ ਦਿੱਤਾ। ਉੱਥੇ ਤੀਸ ਹਜਾਰੀ ਕਚੈਹਿਰੀ ਵਿੱਚ ਤਕਰੀਬਨ ੧੩ ਸਾਲ ਕੰਮ ਕੀਤਾ। ਹੁਣ ਇਹਨਾ ਦਾ ਪਰਵਾਰ ਘੁਮਾਰ ਮੰਡੀ ਲੁਧਿਆਣਾ ਵਿਖੇ ਰਹਿ ਰਿਹਾ ਹੈ। ਇਹਨਾਂ ਦਾ ਵੱਡਾ ਬੇਟਾ ਸਰਦਾਰ ਰਾਵਿੰਦਰ ਸਿੰਘ ਐਡਵੋਕੇਟ ਹੈ ਅਤੇ ਛੋਟਾ ਆਪਣਾ ਕਾਰੋਬਾਰ ਚਲਾ ਰਿਹਾ ਹੈ। ਇਹਨਾਂ ਦੀ ਇੱਕ ਲੜਕੀ ਵਕਾਲਤ ਕਰ ਰਹੀ ਹੈ ਅਤੇ ਦੂਜੀ ਬੈਂਕ ਵਿੱਚ ਨੌਕਰੀ ਕਰ ਰਹੀ ਹੈ।

## ਪ੍ਰਿੰਸੀਪਲ ਕਿਰਪਾਲ ਸਿੰਘ ਜੌਲੀ (੧੯੧੧-੧੯੯੭)



ਸਰਦਾਰ ਕਿਰਪਾਲ ਸਿੰਘ ਜੌਲੀ ਦਾਖੇ ਦੇ ਜੰਮਪਲ ਸਨ । ਇਹਨਾ ਨੇ ਐਮ. ਐਸ. ਸੀ ਦੀ ਪੜ੍ਹਾਈ ਪੂਰੀ ਕਰ ਕੇ ਗੁਰੂਸਰ ਸੁਧਾਰ ਕਾਲਜ ਵਿੱਚ ਸਾਇੰਸ ਦੇ ਲੈਕਚਰਾਰ ਵਜੋਂ ਨੌਕਰੀ ਕੀਤੀ। ਫਿਰ ਸਰਕਾਰੀ ਕਾਲਜ ਲਾਇਲਪੁਰ (ਜਿਹੜਾ ਹੁਣ ਪਾਕਿਸਤਾਨ ਵਿੱਚ ਹੈ) ਪ੍ਰੋਫੈਸਰ ਦੇ ਤੌਰ ਤੇ ਨੌਕਰੀ ਕੀਤੀ। ਦੇਸ਼ ਦੇ ਵੰਡਾਰੇ ੧੯੪੭ ਉਪਰੰਤ ਸਰਕਾਰੀ ਕਾਲਜ, ਲੁਧਿਆਣਾ ਵਿੱਚ ੨੦ ਸਾਲ ਨੌਕਰੀ ਕਰ ਕੇ ਕਮਿਸਟ੍ਰੀ ਵਿਭਾਗ ਦੇ ਮੁੱਖੀ ਦਾ ਅਹੁਦਾ ਤਿਆਗ ਕੇ

ਨਾਰੰਗਵਾਲ ਕਾਲਜ ਦੇ ਪ੍ਰਿੰਸੀਪਲ ਲੱਗ ਗਏ। ਜਨਰਲ ਸੰਤ ਸਿੰਘ ਸੇਖੋਂ ਦੇ ਜੋਰ ਪਾਉਣ ਕਰ ਕੇ ੧੯੭੫ ਵਿੱਚ ਦਾਖੇ ਕਾਲਜ ਦੇ ਪ੍ਰਿੰਸੀਪਲ ਬਣੇ ਅਤੇ ਉਪਰੰਤ ਝਾੜ ਸਾਹਿਬ ਕਾਲਜ ਵਿੱਚ ਵੀ ਪ੍ਰਿੰਸੀਪਲ ਦੇ ਤੌਰ ਤੇ ਸੇਵਾ ਨਿਭਾਈ। ਵਿਦਿਅਕ ਯੋਗਤਾ ਅਤੇ ਉੱਚੇ ਦਰਜੇ ਦੇ ਪ੍ਰਬੰਧਕ ਹੋਣ ਕਰ ਕੇ ਦਾਖੇ ਕਾਲਜ ਨੂੰ ਸਹੀ ਲੀਹ ਤੇ ਪਾ ਦਿੱਤਾ। ਆਪ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਸਿੰਡੀਕੇਟ ਦੇ ਮੈਂਬਰ ਵੀ ਰਹੇ।

ਸਰਦਾਰ ਕਿਰਪਾਲ ਸਿੰਘ ਜੀ ਦੇ ਪਿਤਾ ਹੈੱਡਮਾਸਟਰ ਅਰਜਨ ਦਾਸ ਜੀ ਬਹੁਤ ਹੀ ਉੱਤਮ ਸੋਚ ਦੇ ਮਾਲਕ ਅਤੇ ਚੰਗੇ ਦਿਮਾਗੀ ਸਨ। ਪਿੰਡ ਦੇ ਬਜੁਰਗ ਅੱਜ ਵੀ ਉਹਨਾਂ ਦੇ ਪੜ੍ਹਾਉਣ ਦੇ ਢੰਗ ਦੀ ਬਹੁਤ ਸ਼ਾਲਾਘਾ ਕਰਦੇ ਹਨ। ਉਹਨਾਂ ਦੀ ਚੰਗੀ ਯੋਗਤਾ ਕਾਰਨ ਅੰਗਰੇਜ਼ੀ ਸਰਕਾਰ ਦੇ ਵਿਦਿਆ ਵਿਭਾਗ ਦੇ ਅਫ਼ਸਰ ਨੇ ਸੇਵਾ ਮੁਕਤੀ ਉਪਰੰਤ ਵੀ ਤਿੰਨ ਵਾਰ ਉਨ੍ਹਾਂ ਦਾ ਹੈੱਡਮਾਸਟਰ ਦੇ ਤੌਰ ਤੇ ਕਾਰਜਕਾਲ ਵਧਾਇਆ।

## ਜੌਲੀ ਪਰਵਾਰ

ਮਿਸਟਰ ਅਰਜਨ ਦਾਸ ਦੇ ੬ ਪੁੱਤਰ ਅਤੇ ਇੱਕ ਪੁੱਤਰੀ ਸੀ


Headmaster Arjan Das

- ਮਿਸਟਰ ਲਛਮਣ ਦਾਸ (ਡਾਕਟਰ)
- ਮਿਸਟਰ ਬਲਵੰਤ ਸਿੰਘ (ਹੈੱਡਮਾਸਟਰ)
- ਮਿਸਟਰ ਕੇ. ਸੀ. ਸ਼ਰਮਾ (ਏਅਰ ਫੋਰਸ ਵਿੱਚ ਇੰਜੀਨੀਅਰ ਸਨ ਅਤੇ ਏਅਰ ਮਾਰਸ਼ਲ ਹਰਜਿੰਦਰ ਸਿੰਘ ਦੇ ਜਮਾਤੀ ਸਨ)
- ਪ੍ਰਿੰਸੀਪਲ ਕਿਰਪਾਲ ਸਿੰਘ ਜੌਲੀ (ਪ੍ਰਿੰਸੀਪਲ)
- ਮਿਸਟਰ ਹੰਸ ਰਾਜ (ਅਸਿਸਟੈਂਟ ਇੰਸਪੈਕਟਰ, ਪੰਜਾਬ ਪੁਲੀਸ)
- ਮਿਸਟਰ ਐੱਚ. ਐੱਸ ਜੌਲੀ (ਟਰੀਬਿਊਨ ਅਤੇ ਹਿੰਦ ਸਮਾਚਾਰ ਦੇ ਜਰਨਲਿਸਟ ਅਤੇ ਪੰਜਾਬ ਦੀ ਇੰਡਸਟਰੀ ਦੇ ਸਾਲਾਹਕਾਰ ਸਨ)
- ਮਿਸਿਜ਼ ਸ਼ਕੁਤਲਾ ਦੇਵੀ (ਪੁੱਤਰੀ)

ਪ੍ਰਿੰਸੀਪਲ ਕਿਰਪਾਲ ਸਿੰਘ ਜੌਲੀ ਦੇ ੫ ਬੇਟੇ ਹਨ

- ਮਿਸਟਰ ਰਣਬੀਰ ਸਿੰਘ ਜੌਲੀ (ਕਰਨਲ)
- ਮਿਸਟਰ ਰਣਧੀਰ ਸਿੰਘ ਜੌਲੀ (ਕਰਨਲ)
- ਮਿਸਟਰ ਲਾਲ ਸਿੰਘ ਜੌਲੀ (ਹੈੱਡਮਾਸਟਰ)

- ਮਿਸਟਰ ਅਮਰਜੀਤ ਸਿੰਘ ਜੌਲੀ (ਕਮਾਂਡਰ-ਇਨ-ਚੀਫ਼, ਇੰਡੀਅਨ ਨੇਵੀ)
- ਮਿਸਟਰ ਭੁਪਿੰਦਰ ਪਾਲ ਸਿੰਘ ਜੌਲੀ (ਕਮਾਂਡਰ-ਇਨ-ਚੀਫ਼ ਇੰਡੀਅਨ ਨੇਵੀ)

ਡਾਕਟਰ ਲਛਮਣ ਦਾਸ ਜੌਲੀ ਦੇ ੬ ਬੇਟੇ ਹਨ
- ਮਿਸਟਰ ਪ੍ਰੀਤਮ ਸਿੰਘ ਜੌਲੀ (ਸੀਨੀਅਰ ਅਫ਼ਸਰ ਅਟੌਮਿਕ ਇਨਰਜੀ)
- ਮਿਸਟਰ ਅਵੀਨਾਸ਼ ਜੌਲੀ (ਗਰੁਪ ਕੈਪਟਨ)
- ਮਿਸਟਰ ਐੱਸ ਐੱਸ ਜੌਲੀ (ਬਰਗੇਡੀਅਰ)
- ਮਿਸਟਰ ਐੱਸ ਜੌਲੀ (ਪ੍ਰਿੰਸੀਪਲ)
- ਮਿਸਟਰ ਐੱਚ. ਸੀ. ਪਾਲ ਜੌਲੀ (ਆਈ. ਆਰ. ਐੱਸ)

ਸਰਦਾਰ ਕਿਰਪਾਲ ਸਿੰਘ ਜੌਲੀ ਦਾ ਮਕਾਨ ਮਾਡਲ ਟਾਊਨ, ਲੁਧਿਆਣਾ ੫੩੯ ਆਰ ਅਤੇ ਐੱਲ ਹੈ।

## ਪ੍ਰਿੰਸੀਪਲ ਦੇਵਕੀ ਜੌਲੀ



ਮਿਸ ਦੇਵਕੀ ਜੌਲੀ ੧੯੨੭ ਵਿੱਚ ਦਾਖੇ ਵਿਖੇ ਜਨਮੀ। ਇਹ ਸਰਦਾਰ ਪ੍ਰੇਮ ਸਿੰਘ ਜੌਲੀ ਦੀ ਸਪੁੱਤਰੀ ਹੈ। ਐੱਮ. ਐੱਸ. ਸੀ. ਦੀ ਡਿਗਰੀ ਕਰਨ ਉਪਰੰਤ ੧੯੫੩ ਵਿੱਚ ਸਰਕਾਰੀ ਕਾਲਜ, ਲੁਧਿਆਣਾ ਵਿਖੇ ਜੁਆਲੋਜੀ ਦੀ ਲੈਕਚਰਾਰ ਲੱਗ ਗਈ। ਉਪਰੰਤ ਇਹਨਾਂ ਨੇ ਗੁੜਗਾਉਂ ਅਤੇ ਰੋਪੜ (ਰੂਪਨਗਰ) ਦੇ ਸਰਕਾਰੀ ਕਾਲਜਾਂ ਵਿੱਚ ਪ੍ਰੋਫੈਸਰ ਵਜੋਂ ਪੜ੍ਹਾਇਆ। ਉੱਚੀ ਯੋਗਤਾ ਕਾਰਨ ੧੯੮੩ ਵਿੱਚ ਸਰਕਾਰੀ ਕਾਲਜ, ਇਸਤ੍ਰੀਆਂ, ਲੁਧਿਆਣਾ ਵਿਖੇ ਪ੍ਰਿੰਸੀਪਲ ਬਣ ਗਏ ਅਤੇ ੧੯੮੫ ਵਿੱਚ ਸੇਵਾ ਮੁਕਤ ਹੋਏ। ਪੜ੍ਹਾਈ ਸਮੇਂ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿੱਚ ਪਹਿਲੇ ਨੰਬਰ ਤੇ ਰਹਿਣ ਕਰ ਕੇ ਯੂਨੀਵਰਸਿਟੀ ਤੋਂ ਇਹਨਾਂ ਨੂੰ ਅਕੈਡਿਮਿਕ ਰੋਲ ਆਫ ਆਨਰ ਪ੍ਰਾਪਤ ਹੋਇਆ। ਸੰਨ ੧੯੬੬ ਵਿੱਚ ਇਹਨਾਂ ਸਰਵ-ਭਾਰਤੀ ਡਰਾਮੇ ਮੁਕਾਬਲੇ ਵਿੱਚ ਡਾਇਰੈਕਟਰ ਵਜੋਂ ਪਹਿਲਾ ਇਨਾਮ ਹਾਸਲ ਕੀਤਾ। ਇਹਨਾਂ ਦੀ ਲਿਆਕਤ, ਗੁਣਾਂ ਅਤੇ ਉੱਤਮ ਕਾਰਨਾਮਿਆਂ ਕਰਕੇ ਏਸ਼ੀਆ ਸੰਬੰਧੀ ਛਪੀ ਪੁਸਤਕ (Asia's Who is Who of Men and Women of Achievement and Distinction) volume III ਦੇ ਸਫਾ ੨੮ ਤੇ ਇਹਨਾਂ ਦਾ ਨਾਂ ਦਰਜ ਹੈ। ਇਸੇ ਤਰ੍ਹਾਂ ਇੱਕ ਪੁਸਤਕ (Biography



International Volume III & IV 'Men and Women Achievement and Distinction) ਦੇ ਪੰਨਾ ੧੦੨੪ ਤੇ ਇਹਨਾਂ ਦਾ ਨਾਮ ਦਰਜ਼ ਹੈ। ਗਰੀਬ ਵਿਦਿਆਰਥੀਆਂ ਦੀ ਮੱਦਦ, ਬੀਮਾਰਾਂ ਦੀ ਸਹਾਇਤਾ ਕਰਨਾ, ਬੈਡਮਿੰਟਨ ਅਤੇ ਟੇਬਲ ਟੈਨਸ ਅਤੇ ਗੀਤ-ਸੰਗੀਤ ਇਹਨ੍ਹਾਂ ਦਾ ਮੁੱਖ ਸ਼ੌਕ ਹੈ।

ਇਹਨਾਂ ਦੀ ਭੈਣ ਮਿਸ ਕਮਲਾ ਜੌਲੀ ਨੇ ਵੀ ਐੱਮ. ਐੱਸ. ਸੀ. ਦੀ ਡਿਗਰੀ ਕਰਕੇ ਜੁਆਲੋਜੀ ਤੇ ਬੌਟਨੀ ਵਿਸ਼ਿਆਂ ਸੰਬੰਧੀ ਪ੍ਰੋਫੈਸਰ ਦੇ ਤੌਰ ਤੇ ਹਰਿਆਣੇ ਵਿਖੇ ਪੜ੍ਹਾਇਆ। ਸੰਨ ੧੯੯੧ ਵਿੱਚ ਇਹ ਸਰਕਾਰੀ ਪੋਸਟ ਗ੍ਰੈਜੂਏਟ ਕਾਲਜ ਜੀਂਦ ਤੋਂ ਸੇਵਾ ਮੁਕਤ ਹੋਏ। ਇਹਨਾ ਦੇ ਸ਼ੌਕ ਵੀ ਆਪਣੀ ਭੈਣ ਵਾਲੇ ਹਨ।

ਦੇਵ ਕੀ ਜੌਲੀ ਜੀ ਪੰਜ ਭੈਣਾਂ ਹਨ। ਇੱਕੋ ਇੱਕ ਭਰਾ ਮੌਤ ਵੱਸ ਹੋ ਗਿਆ ਸੀ। ਇਹਨਾਂ ਨੇ ਆਪਣੇ ਮਾਤਾ ਪਿਤਾ ਦੀ ਹਰ ਪੱਖੋਂ ਤਨਦੇਹੀ ਨਾਲ ਸੇਵਾ ਕੀਤੀ। ਇਹਨਾਂ ਦੇ ਪਿਤਾ ਸਰਦਾਰ ਪ੍ਰੇਮ ਸਿੰਘ ਨੇ ਦੁਨੀਆਂ ਦੀ ਪਹਿਲੀ ਤੇ ਦੂਜੀ ਜੰਗ ਵਿੱਚ ਹਿੱਸਾ ਲਿਆ ਸੀ। ਉਹ ੧੦੧ ਸਾਲ ਦੀ ਉਮਰ ਭੋਗ ਕੇ ਸੰਸਾਰ ਤੋਂ ਗਏ।

## ਜਥੇਦਾਰ ਗੁਰਦੇਵ ਸਿੰਘ (੧੯੩੬-੨੦੧੦)



ਜਥੇਦਾਰ ਗੁਰਦੇਵ ਸਿੰਘ ਦਾਖਾ ਪਿੰਡ ਦੇ ਬਹੁਤ ਹੀ ਮੰਨੇ-ਪਰਮੰਨੇ, ਪਰਉਪਕਾਰੀ ਅਤੇ ਧਰਮੀ ਵਿਅਕਤੀ ਸਨ। ਇਹਨਾਂ ਅਖੀਰਲੇ ਦਮ ਤੱਕ ਗੁਰ ਸਿੱਖੀ ਨਿਭਾਈ। ਗੁਰਮਤਿ ਦਾ ਚੋਖਾ ਗਿਆਨ ਹੋਣ ਕਰ ਕੇ ਬਹੁਤ ਚੰਗੇ ਬੁਲਾਰੇ ਸਨ। ਅਕਾਲੀ ਦਲ ਦੇ ਨਿੱਧੜਕ ਵਰਕਰ ਹੋਣ ਕਰ ਕੇ ਪੰਜਾਬੀ ਸੂਬੇ ਦੇ ਮੋਰਚੇ ਵਿੱਚ ਅਨੇਕਾਂ ਵਾਰ ਜੇਲ੍ਹ ਗਏ ਅਤੇ ਦੋ ਵਾਰ ਘਰ ਦੀ ਕੁਰਕੀ ਵੀ ਕਰਾਈ ਪਰ ਹੌਸਲਾ ਨਹੀਂ ਸੀ ਹਾਰਿਆ। ਆਪਣੇ ਜੀਵਨ ਕਾਲ ਵਿੱਚ ਇਹਨਾਂ ਵਿੱਦਿਆ ਵੱਲ ਖਾਸ ਧਿਆਨ ਦਿੱਤਾ। ਬਹੁਤ ਭੱਜ-ਨੱਠ ਕਰ ਕੇ ਬੱਚਿਆਂ ਦੇ ਪ੍ਰਾਇਮਰੀ ਸਕੂਲ ਦੀ ਇਮਾਰਤ ਜੋ ਖਸਤਾ ਹਾਲਤ ਵਿੱਚ ਸੀ ਪੱਕੀ ਕਰਵਾਈ ਅਤੇ ਲੜਕੀਆਂ ਦੇ ਹਾਇਰ ਸਕੈਂਡਰੀ ਸਕੂਲ ਦੇ ਵੀ ਕਈ ਕਮਰੇ ਪੁਆਏ। ਇਹ ਕੋਈ ਨਾ ਕੋਈ ਸਮਾਗਮ ਕਰ ਕੇ ਪਿੰਡ ਵਾਸੀਆਂ ਅਤੇ ਬਾਹਰੋਂ ਵੀ ਜਾਣਕਾਰ ਧਨੀ ਬੰਦਿਆਂ ਨੂੰ ਹੱਲਾ-ਸ਼ੇਰੀ ਦੇ ਕੇ ਪੈਸੇ ਇੱਕਠੇ ਕਰਵਾ ਲੈਂਦੇ ਸਨ। ਪਿੰਡ ਦੇ ਕਾਲਜ ਦੀ ਬਿਲਡਿੰਗ ਦੀ ਉਸਾਰੀ ਲਈ ਧਨ ਇਕੱਤਰ ਕਰਵਾਉਣ ਵਿੱਚ ਵੀ ਵੱਡਾ ਰੋਲ ਅਦਾ ਕੀਤਾ। ਕਾਲਜ ਦੇ ਪ੍ਰਧਾਨ ਮੇਜਰ ਬਚਿੱਤਰ

ਸਿੰਘ ਨਾਲ ਕਲਕੱਤੇ ਜਾ ਕੇ ਸਰਦਾਰ ਹਰਦਿਆਲ ਸਿੰਘ ਅਤੇ ਸਰਦਾਰ ਪ੍ਰਿਥੀਪਾਲ ਸਿੰਘ ਦਾਖਾ ਭਰਾਵਾਂ ਦੀ ਮੱਦਦ ਨਾਲ ਕਾਫੀ ਧਨ ਇੱਕਠਾ ਕਰਵਾਇਆ।

ਬਾਬਾ ਜੀਵਾ ਸਿੰਘ ਵੱਲੋਂ ਕਾਲਜ ਲਈ ਦਾਨ ਕੀਤੀ ੫ ਏਕੜ ਜਮੀਨ ਕਾਲਜ ਦੀਆਂ ਵੱਖੋ ਵੱਖ ਸਰਗਰਮੀਆਂ ਲਈ ਬਹੁਤ ਘੱਟ ਸੀ। ਪਿੰਡ ਵਿੱਚ ਮਹੰਤਾਂ ਦਾ ਡੇਰਾ ਸੀ ਅਤੇ ਡੇਰੇ ਦੇ ਨਾਂ ਤੇ ੪੦ ਏਕੜ ਤੋਂ ਵੀ ਵੱਧ ਜ਼ਮੀਨ ਸੀ। ਡੇਰੇ ਦੇ ਮਹੰਤ ਪ੍ਰੇਮ ਦਾਸ ਕਾਫੀ ਬਜੁਰਗ ਹੋ ਚੁਕੇ ਸਨ। ਉਹਨਾਂ ਦੀ ਲੰਮੇਰੀ ਉਮਰ ਤੱਕ ਕੇ ਜੱਸੜ ਪਿੰਡ ਦਾ ਮਹੰਤ ਜੋ ਜੁਆਨੀ ਵਿੱਚ ਹੀ ਸੀ ਅਤੇ ਬਹੁਤ ਚਾਲ ਬਾਜ ਸੀ ਨੇ ਮਹੰਤ ਪ੍ਰੇਮ ਦਾਸ ਦਾ ਅੰਗੂਠਾ ਡੇਰੇ ਦੀ ਸਾਰੀ ਜਾਇਦਾਦ ਹਥਿਆਉਣ ਲਈ ਕਾਗਜ਼ਾਂ ਤੇ ਲਵਾ ਲਿਆ। ਇਸ ਗੱਲ ਦਾ ਪਤਾ ਮੇਜਰ ਬਚਿੱਤਰ ਸਿੰਘ ਅਤੇ ਜੱਥੇਦਾਰ ਸਾਹਿਬ ਨੂੰ ਲੱਗ ਗਿਆ। ਇਹਨਾਂ ਭੱਜ-ਦੌੜ ਕਰ ਕੇ ਜੱਸੜਾਂ ਦੇ ਮਹੰਤ ਨਾਲ ਰਾਬਤਾ ਕਾਇਮ ਕੀਤਾ। ਉਸ ਨੂੰ ਸੁਝਾਅ ਦਿੱਤਾ ਕਿ ਅੱਧੀ ਜਮੀਨ ਤੁਸੀਂ ਡੇਰੇ ਲਈ ਰੱਖ ਲਉ ਅਤੇ ਅੱਧੀ ਵਿਦਿਆ ਦੇ ਪਸਾਰੇ ਲਈ ਐਜੂਕੇਸ਼ਨ ਟ੍ਰਸੱਟ ਨੂੰ ਦੇ ਦਿਉ। ਇਸ ਨਾਲ ਕਾਲਜ ਚੰਗਾ ਚੱਲ ਸਕੇਗਾ। ਪਰ ਮਹੰਤ ਜੁਆਨੀ ਦੇ ਨਸ਼ੇ 'ਚ ਸੀ ਅਤੇ ਬੜਾ ਆਕੜ ਖਾਂ, ਧੱਕੜਬਾਜ ਅਤੇ ਲਾਲਚੀ ਸੀ। ਇਸ ਨੂੰ ਵਿਰੋਧੀ ਧਿਰ ਨੇ ਵੀ ਚੱਕ ਦਿੱਤਾ ਸੀ ਕਿ ਤੂੰ ਪ੍ਰਵਾਹ ਨਾ ਕਰ ਅਸੀਂ ਤੇਰੀ ਹਰ ਪੱਖੋਂ ਇਮਦਾਦ ਕਰਾਂਗੇ। ਚੱਕ 'ਚ ਆਇਆ ਹੋਇਆ ਇਹ ਅੱਖਾਂ ਦਿਖਾਉਣ ਲੱਗ ਪਿਆ। ਡੇਰੇ ਦੀ ਜਾਇਦਾਦ ਦਾ ਕੇਸ ਕੋਰਟ 'ਚ ਲੈ ਗਿਆ ਅਤੇ ਮਹੰਤ ਪ੍ਰੇਮ ਦਾਸ ਦਾ ਵੀ ਇਸ ਨੇ ਖ਼ਾਤਮਾ ਕਰ ਦਿੱਤਾ। ਗੱਲ ਕੀ ੧੮ ਅਗਸਤ ੧੯੭੬ ਨੂੰ ਇਸ ਦੇ ਨਾਂ ਡੇਰੇ ਦੀ ਸਾਰੀ ਜਾਇਦਾਦ ਪੱਕੀ ਲੱਗ ਜਾਣੀ ਸੀ। ਪਰ ੧੫ ਅਗਸਤ ੧੯੭੬ ਨੂੰ ਮਹੰਤ ਦਾ ਕਤਲ ਹੋ ਗਿਆ। ਪੁਲੀਸ ਨੇ ਕਈ ਬੰਦੇ ਫੜ੍ਹ ਲਏ ਅਤੇ ਮਹੰਤ ਦੀ ਮੱਦਦ ਕਰਨ ਵਾਲੀ ਧਿਰ ਨੇ ਜੱਥੇਦਾਰ ਦਾ ਨਾਂ ਐਫੱ ਆਈ ਆਰ ਵਿੱਚ ਦਰਜ਼ ਕਰਵਾ ਦਿੱਤਾ। ਕਤਲ ਕੇਸ ਦਾ ਮੁਕੱਦਮਾ ਚੱਲਿਆ ਅਤੇ ਇਸ ਦੌਰਾਨ ਜਥੇਦਾਰ ਨੇ ਤਕਰੀਬਨ ਡੇਢ ਸਾਲ ਜੇਲ੍ਹ ਕੱਟੀ। ਐਸੀ ਕੁਰਬਾਨੀ ਨਾਲ ਡੇਰੇ ਦੀ ਸਾਰੀ ਜਾਇਦਾਦ ਬਚਾ ਲਈ। ਇਸ ਬਦਲੇ ਕਾਲਜ ਦੀ ਕਮੇਟੀ ਨੇ ਉਮਰ ਭਰ ਲਈ ਜਥੇਦਾਰ ਨੂੰ ਕਾਲਜ ਦੀ ਕਮੇਟੀ ਦੇ ਉਪ ਪਰਧਾਨ ਦਾ ਅਹੁਦਾ ਪੱਕਾ ਕਰ ਦਿੱਤਾ।

ਜੱਥੇਦਾਰ ਦੇ ਯਤਨਾਂ ਕਾਰਨ ਹੀ ਸਰਦਾਰ ਬਸੰਤ ਸਿੰਘ ਖ਼ਾਲਸਾ ਜਿਹੜੇ ਦਾਖਾ ਹਲਕੇ ਦੇ ਐੱਮ ਐੱਲ ਏ ਸਨ ਨੇ ਦਾਖਾ ਪਿੰਡ ਮਾਡਲ ਗ੍ਰਾਮ ਦੀ ਸਕੀਮ ਹੇਠ ਲਿਆਂਦਾ ਜਿਸ ਨਾਲ ਪਿੰਡ ਦੀਆਂ ਗਲੀਆਂ ਪੱਕੀਆਂ ਹੋ ਗਈਆਂ। ਤਕਰੀਬਨ ੧੦ ਸਾਲ ਪਿੰਡ ਦੇ ਸਰਪੰਚ ਵੀ ਰਹੇ। ਅੱਜ ਕਲ੍ਹ ਇਹਨਾਂ ਦਾ ਬੇਟਾ ਸਰਦਾਰ ਜਤਿੰਦਰ ਸਿੰਘ ਸਰਪੰਚ ਹੈ ਅਤੇ ਬੜੀ ਮਿਹਨਤ, ਇਮਾਨਦਾਰੀ ਅਤੇ ਲਗਨ ਨਾਲ ਪਿੰਡ ਦੀਆਂ ਕਈ ਸੱਮਸਿਆਵਾਂ ਸੁਲਝਾ ਰਿਹਾ ਹੈ ਅਤੇ ਕਈ ਪੱਖੋਂ ਵਿਕਾਸ ਕਰਵਾ ਰਿਹਾ ਹੈ।

# ਹੋਰ ਮਹਾਨ ਹਸਤੀਆਂ

ਡਾਕਟਰ ਹਰਬੰਤ ਸਿੰਘ ਸੇਖੋਂ ੧੯੩੫ ਵਿੱਚ ਅਮਰੀਕਾ ਤੋਂ ਬੋਟਨੀ ਦੀ ਪੀ.ਐੱਚ. ਡੀ. ਕਰ ਕੇ ਆਏ। ਕੱਦ ਕਾਠ ਪੱਖੋਂ ਜਿਤਨੇ ਉੱਚੇ ਸਨ ਉਤਨੇ ਹੀ ਗਿਆਨ ਅਤੇ ਦਿਮਾਗੀ ਤੌਰ ਤੇ ਸੂਝ ਵਾਲੇ ਸਨ। ਉੱਚ ਵਿਦਿਆ ਕਰ ਕੇ ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਪ੍ਰਿੰਸੀਪਲ ਲੱਗ ਗਏ। ਪਰ ਪੰਜਾਬੀ ਸੂਬੇ ਦੇ ਮੋਰਚੇ ਦੌਰਾਨ ਪਾਰਲੀਮੈਂਟ ਵਿੱਚ ਪੋਸਟਰ ਸੁੱਟਣ ਕਾਰਨ ਜੋ ਪੰਜਾਬੀ ਸੂਬੇ ਦੀ ਪ੍ਰਾਪਤੀ ਦੇ ਹੱਕ ਵਿੱਚ ਸਨ, ਪੰਜਾਬ ਦੀ ਸਰਕਾਰ ਨੇ ਇਹਨਾਂ ਨੂੰ ਪ੍ਰਿੰਸੀਪਲ ਦੇ ਅਹੁਦੇ ਤੋਂ ਹਟਾ ਦਿੱਤਾ। ਉਪਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਸੈਕਟਰੀ ਲੱਗ ਗਏ। ਫਿਰ ਸ਼੍ਰੋਮਣੀ ਗੁਰਦਵਾਰਾ ਕਮੇਟੀ ਨੇ ਇਹਨਾਂ ਨੂੰ ਮਾਤਾ ਗੁਜਰੀ ਕਾਲਜ, ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਦਾ ਪ੍ਰਿੰਸੀਪਲ ਲਗਾ ਦਿੱਤਾ। ਸੇਵਾ ਮੁਕਤੀ ਤੱਕ ਕਾਲਜ ਨੂੰ ਬਹੁਤ ਹੀ ਯੋਗ-ਢੰਗ ਨਾਲ ਚਲਾਇਆ। ਸੇਵਾ ਮੁਕਤੀ ਪਿੱਛੋਂ ਦਾਖੇ ਪਿੰਡ ਆ ਕੇ ਆਪਣੇ ਖੇਤ ਵਿੱਚ ਕੋਠੀ ਪਾ ਲਈ ਅਤੇ ਅੰਤਲੇ ਦਮ ਤੱਕ ਇੱਥੇ ਹੀ ਜੀਵਨ ਗੁਜਾਰਿਆ। ਅੱਜ ਕਲ੍ਹ ਇਹਨਾਂ ਦੀ ਕੋਠੀ ਵਿੱਚ ਟੈਲੀਫੋਨ ਐਕਸਚੇਂਜ ਵਾਲਿਆਂ ਦਾ ਦਫ਼ਤਰ ਹੈ।


Professor Jaginder Singh

ਦਾਖੇ ਦੇ ਹੀ ਪ੍ਰੋਫੈਸਰ ਜਗਿੰਦਰ ਸਿੰਘ ਸੇਖੋਂ ਕਮਿਸਟ੍ਰੀ ਦੇ ਪ੍ਰੋਫੈਸਰ ਸਨ। ਸੰਨ ੧੯੧੬ ਵਿੱਚ ਇਹਨਾ ਨੇ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਕਮਿਸਟਰ੍ਰੀ ਦੀ ਬੀ. ਐੱਸ. ਸੀ. ਕੀਤੀ। ਇਹਨਾਂ ਨੇ ਭਾਰਤ ਵਿੱਚ ਕਮਿਸਟ੍ਰੀ ਦੀ ਪਹਿਲੀ ਟੈਕਸਟ ਬੁੱਕ (ਪਾਠ ਪੁਸਤਕ) ਲਿਖੀ।

ਸਰਦਾਰ ਗੁਰਬਖਸ਼ ਸਿੰਘ ਸੇਖੋਂ ਸਪੁੱਤਰ ਸਰਦਾਰ ਮਿਲਖਾ ਸਿੰਘ ਪੁਰਾਣੇ ਸਮਿਆਂ ਵਿੱਚ ਐਗਰੀਕਲਚਰ ਦੀ ਐੱਮ. ਐੱਸ. ਸੀ. ਸਨ। ਇਹ ਡਿਪਟੀ ਡਾਇਰੈਕਟਰ ਐਗਰੀਕਲਚਰ, ਪੰਜਾਬ ਦੀ ਪਦਵੀ ਤੋਂ ਸੇਵਾ ਮੁਕਤ ਹੋਏ ਸਨ। ਇਹਨਾਂ ਦੇ ਲੜਕੇ ਡਾਕਟਰ ਗੁਰਮੀਤ ਸਿੰਘ ਸੇਖੋਂ ਪੀ. ਐੱਚ. ਡੀ. ਕਰ ਕੇ ਅਮਰੀਕਾ ਵਿੱਚ ਪ੍ਰੋਫੈਸਰ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ। ਇਹਨਾਂ ਤੋਂ ਉਪਰੰਤ ਵੀ ਅੱਠ ਤੋਂ ਵੱਧ ਵਿਅੱਕਤੀਆਂ ਨੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਜਾਂ ਦੇਸ਼ ਵਿਦੇਸ਼ ਦੀਆਂ ਯੂਨੀਵਰਸਿਟੀਆਂ ਤੋਂ ਖੇਤੀਬਾੜੀ ਦੀ ਪੀ. ਐੱਚ. ਡੀ. ਕੀਤੀ। ਇੰਞ ਵਿਦਿਆ ਪੱਖੋਂ ਦਾਖੇ ਪਿੰਡ ਦੇ ਵਿਅਕਤੀ ਕਾਫੀ ਅੱਗੇ ਰਹੇ। ਪੰਜਾਬ ਵਿੱਚ ਇੱਕ ਸਮੇਂ ਪਿੰਡ ਦੇ ਤਿੰਨ ਸੱਜਣ (ਸੰਤ ਸਿੰਘ ਸੇਖੋਂ, ਹਰਬੰਤ ਸਿੰਘ ਸੇਖੋਂ ਅਤੇ ਕਿਰਪਾਲ ਸਿੰਘ ਜੌਲੀ) ਪੰਜਾਬ ਅੰਦਰ ਪ੍ਰਿੰਸੀਪਲ ਦੇ ਤੌਰ ਤੇ ਸੇਵਾ ਨਿਭਾ ਰਹੇ ਸਨ। ਇਸ ਤੋਂ ਇਲਾਵਾ ਪਿੰਡ ਨੇ ਬਹੁਤ ਸਾਰੇ ਬ੍ਰਗੇਡੀਅਰ, ਕਰਨਲ, ਮੇਜਰ, ਲੈਫਟੀਨੈਂਟ ਆਦਿ ਰੈਂਕ ਦੇ ਬੰਦੇ, ਡਾਕਟਰ ਵਕੀਲ, ਇੰਜਨੀਅਰ, ਖਿਡਾਰੀ ਆਦਿ ਪੈਦਾ ਕੀਤੇ ਅਤੇ ਕਰ ਰਿਹਾ ਹੈ। ਡੀ. ਐੱਸ. ਪੀ. ਸ. ਹਰਬੰਸ ਸਿੰਘ,

ਉਹਨਾਂ ਦੇ ਬੇਟੇ ਸ. ਦਪਿੰਦਰ ਸਿੰਘ ਅਤੇ ਗਿਆਨੀ ਮਾਤੂ ਦਾਸ ਦਾ ਬੇਟਾ ਸ. ਰੂਪ ਸਿੰਘ ਹਾਕੀ ਦੇ ਨੈਸ਼ਨਲ ਖਿਡਾਰੀ ਰਹੇ ਹਨ।

## ਆਜ਼ਾਦ ਹਿੰਦ ਫ਼ੌਜ (INA) ਵਿੱਚ ਦਾਖੇ ਦੇ ਬਹਾਦਰਾਂ ਦਾ ਯੋਗਦਾਨ


Shaheed Hari Singh (INA)

ਅੰਗਰੇਜ਼ਾਂ ਹੱਥੋਂ ਭਾਰਤ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਸੁਭਾਸ਼ ਚੰਦਰ ਬੋਸ ਦੀ ਅਗਵਾਈ ਹੇਠ ਕੰਮ ਕਰ ਰਹੀ ਆਜ਼ਾਦ ਹਿੰਦ ਫ਼ੌਜ (INA-Indian National Army) ਵਿੱਚ ਦਾਖੇ ਦੇ ਚਾਰ ਦੇਸ਼ ਭਗਤਾਂ (ਕੈਪਟਨ ਹਰੀ ਸਿੰਘ ਸੇਖੋਂ ਪਿਤਾ ਮਾਸਟਰ ਰਜਿੰਦਰ ਸਿੰਘ ਸੇਖੋਂ, ਸਰਦਾਰ ਦਲੀਪ ਸਿੰਘ ਸੇਖੋਂ (ਜੈ ਹਿੰਦ), ਸਰਦਾਰ ਨਾਹਰ ਸਿੰਘ ਭਰਾ ਤਹਿਸੀਲਦਾਰ ਅਵਤਾਰ ਸਿੰਘ ਸੇਖੋਂ ਅਤੇ ਸਰਦਾਰ ਸਰੇਸ਼ਰ ਸਿੰਘ ਸੇਖੋਂ ਬੇਟਾ ਪੰਡਿਤ ਕਰਤਾਰ ਸਿੰਘ ਦਾਖਾ ਨੇ ਵੱਡਾ ਯੋਗਦਾਨ ਪਾਇਆ। ਇਹਨਾਂ ਵਿੱਚੋਂ ਕੈਪਟਨ ਹਰੀ ਸਿੰਘ ਜੋ ੧ ਜੂਨ ੧੯੧੫ ਵਿੱਚ ਮਾਤਾ ਮਾਲਣ ਕੌਰ ਦੀ ਕੁੱਖੋਂ ਪਿਤਾ ਸ. ਪੂਰਨ ਸਿੰਘ ਪੁੱਤਰ ਸ. ਗੁਰਦਿੱਤ ਸਿੰਘ ਪਹਿਲਵਾਨ ਦੇ ਘਰ ਪੈਦਾ ਹੋਏ। ਸ. ਗੁਰਦਿੱਤ ਸਿੰਘ (ਗੁਰਦਿੱਤਾ) ਇਲਾਕੇ ਦੇ ਨਾਮੀ ਪਹਿਲਵਾਨ ਸਨ ਅਤੇ ਗਰੀਬਾਂ ਦੀ ਹਰ ਪੱਖੋਂ ਮੱਦਦ ਕਰਦੇ ਸਨ। ਇਹਨਾਂ ਦਾ ਪੋਤਾ ਕੈਪਟਨ ਹਰੀ ਸਿੰਘ ਦਸਵੀਂ ਪਾਸ ਕਰਨ ਉਪਰੰਤ ੧੧ ਵੀਂ ਸਿੱਖ ਪਲਟਨ ਵਿੱਚ ਭਰਤੀ ਹੋ ਗਿਆ। ਪਰ ਦਿਲ ਅੰਦਰ ਆਜ਼ਾਦੀ ਦੀ ਖਿੱਚ ਕਾਰਨ ਨੌਕਰੀ ਨੂੰ ਲੱਤ ਮਾਰ ਕੇ INA ਦੇ ਪਹਿਲੇ ਬਹਾਦਰ ਗਰੁੱਪ ਵਿੱਚ ਭਰਤੀ ਹੋ ਗਏ ਅਤੇ ਚੰਗੇ ਕਾਰਨਾਮਿਆਂ ਕਾਰਨ ਕਪਤਾਨੀ ਹਾਸਲ ਕੀਤੀ। ਅੰਗਰੇਜ਼ਾਂ ਦੇ ਖਿਲਾਫ਼ ਲੜਦੇ ਹੋਏ ਘੇਰੇ ਵਿੱਚ ਆਉਣ ਕਰ ਕੇ ਪਕੜੇ ਗਏ ਅਤੇ ਜੰਗੀ ਕੈਦੀ ਬਣਾ ਕੇ ਮੁਲਤਾਨ ਦੀ ਫ਼ੌਜੀ ਜੇਲ੍ਹ ਵਿੱਚ ਬੰਦ ਕਰ ਦਿੱਤੇ। ਸਰਦਾਰ ਹਰਪਾਲ ਸਿੰਘ ਸੇਖੋਂ ਪੱਤੀ ਬਾਲਾ ਦੇ ਦੱਸਣ ਮੁਤਾਬਕ ਕਿ ਜਿਸ ਗੱਡੀ ਵਿੱਚ ਸ. ਹਰੀ ਸਿੰਘ ਨੂੰ ਮੁਲਤਾਨ ਲਿਜਾਇਆ ਜਾ ਰਿਹਾ ਸੀ ਮੈਂ ਉਹਨਾਂ ਨੂੰ ਭਜਾਉਣ ਦੀ ਪੂਰੀ ਕੋਸ਼ਿਸ਼ ਕੀਤੀ ਪਰ ਸਫ਼ਲ ਨਾ ਹੋ ਸਕਿਆ। ਅੰਗਰੇਜ਼ ਹਕੂਮਤ ਨੇ ਸਾਰੇ ਕੈਦੀਆਂ ਨੂੰ ਕਾਲੀ ਸੂਚੀ (black list) ਵਿੱਚ ਦਾਖਲ ਕਰ ਕੇ ਫਾਂਸੀ ਚੜ੍ਹਾ ਦਿੱਤਾ। ਕੈਪਟਨ ਹਰੀ ਸਿੰਘ ਸੇਖੋਂ ਨੂੰ ਇਹ ਫਾਂਸੀ ੨੪ ਜੂਨ ੧੯੪੫ ਵਿੱਚ ਦਿੱਤੀ ਗਈ। ਮਾਤਾ ਮਾਲਣ ਕੌਰ ਉਨ੍ਹਾਂ ਦੀਆਂ ਅਸਤੀਆਂ ਲੈਣ ਲਈ ਮੁਲਤਾਨ ਗਈ ਪਰ ਹਾਕਮਾਂ ਨੇ ਅਸਤੀਆਂ ਦੇਣ ਤੋਂ ਇਨਕਾਰ ਕਰ ਦਿੱਤਾ। ਸ. ਹਰੀ ਸਿੰਘ ਨੂੰ ਆਜ਼ਾਦੀ ਮਿਲਣ ਪਿੱਛੋਂ ਭਾਰਤ ਸਰਕਾਰ ਵੱਲੋਂ ਆਜ਼ਾਦੀ ਦੀ ਲੜਾਈ ਵਿੱਚ ਹਿੱਸਾ ਲੈਣ ਕਾਰਨ 'ਪ੍ਰਸੰਸਾ ਪੱਤਰ' ਦਿੱਤਾ ਗਿਆ ਸੀ। ਸ. ਹਰਜਿੰਦਰ ਸਿੰਘ ਖ਼ਾਲਸਾ ਨੇ ੧੯ ਜੂਨ ੧੯੯੮ ਨੂੰ ਅਜੀਤ ਅਖਬਾਰ ਵਿੱਚ ਬਹਾਦਰ

ਗਰੁਪ ਕੈਪਟਨ ਹਰੀ ਸਿੰਘ ਸੇਖੋਂ ਦੀ ਸ਼ਹੀਦੀ ਬਾਰੇ ਲੇਖ ਲਿਖਿਆ। ਸ. ਹਰੀ ਸਿੰਘ ਅਤੇ ਮਾਤਾ ਬਚਿੰਤ ਕੌਰ ਦਾ ਬੇਟਾ ਮਾਸਟਰ ਰਾਜਿੰਦਰ ਸਿੰਘ ਅਤੇ ਬੇਟੀ ਖੁਸ਼ਵੰਤ ਕੌਰ ਦਾ ਸਾਰਾ ਪ੍ਰਵਾਰ ਅੱਜ ਕਲ੍ਹ ਬ੍ਰਿਟਿਸ਼ ਕੋਲੰਬੀਆ, ਸਰੀ, ਕੈਨੇਡਾ ਵਿਖੇ ਰਹਿ ਰਿਹਾ ਹੈ। ਮਾਸਟਰ ਰਾਜਿੰਦਰ ਸਿੰਘ ਦਾ ਬੇਟਾ ਡਾਕਟਰ ਕਮਲਜੀਤ ਸਿੰਘ ਸੇਖੋਂ ਅਤੇ ਨੂੰਹ ਡਾਕਟਰ ਨਾਰਿੰਦਰ ਕੌਰ ਸੇਖੋਂ ਦਾ ਮੈਡੀਕਲ ਕਲਿਨਿਕ ਸਰੀ (ਨਿਊਟਨ ਵਿਖੇ) ਕੈਨੇਡਾ ਵਿੱਚ ਹੈ।

ਆਈ. ਐਨ. ਏ. ਦੇ ਫ਼ੌਜੀ ਸਰਦਾਰ ਨਾਹਰ ਸਿੰਘ ਸੇਖੋਂ ਕੈਨੇਡਾ ਆ ਗਏ। ਉਨ੍ਹਾਂ ਦੀ ਧਰਮ ਪਤਨੀ ਅਤੇ ਪ੍ਰਵਾਰ ਕੈਨੇਡਾ ਵਿੱਚ ਰਹਿ ਰਹੇ ਹਨ। ਸਰਦਾਰ ਦਲੀਪ ਸਿੰਘ ਸੇਖੋਂ ਜਿਨ੍ਹਾਂ ਨੂੰ ਪੇਂਡੂ ਜੈ ਜਿੰਦ ਕਹਿ ਕੇ ਬੁਲਾਉਂਦੇ ਸਨ ਉਹ ਕੁਝ ਸਾਲ ਪਹਿਲਾਂ ਚਲਾਣਾ ਕਰ ਗਏ ਸਨ। ਪਰ ਸਰਦਾਰ ਸਰੇਸ਼ਰ ਸਿੰਘ ਤਕਰੀਬਨ ੯੫ ਸਾਲ ਦੀ ਉਮਰ ਭੋਗ ਕੇ ੨੦੧੧ ਵਿੱਚ ਚਲਾਣਾ ਕਰ ਗਏ। ਇਹਨਾਂ ਦਾ ਸਸਕਾਰ ਪੂਰੇ ਸਰਕਾਰੀ ਸਨਮਾਨਾਂ ਨਾਲ ਫ਼ੌਜੀ ਜੁਆਨਾਂ ਵੱਲੋਂ ਸਲਾਮੀ ਦੇ ਕੇ ਕੀਤਾ ਗਿਆ।

# ਪੁਰਾਤਨ ਅਤੇ ਅੱਜ ਕਲ੍ਹ ਦੇ ਜੀਵਨ ਤੇ ਇੱਕ ਝਾਤ

ਦੇਸ਼ ਲੰਮਾਂ ਸਮਾਂ ਗੁਲਾਮ ਰਹਿਣ ਕਰ ਕੇ ਅਤੇ ਬਾਹਰੀ ਹਮਲਿਆਂ ਕਾਰਨ ਅੱਤ ਦੀ ਗਰੀਬੀ ਵਿੱਚ ਸੀ। ਮੁੱਖ ਧੰਦਾ ਕਿਰਸਾਣੀ ਸੀ ਅਤੇ ਦੂਜੇ ਲੋਕ ਜਿਵੇਂ ਲੁਹਾਰ, ਤਰਖਾਣ, ਨਾਈ, ਛੀਂਬੇ, ਝਿਊਰ ਆਦਿ ਕਿਰਸਾਣੀ ਤੇ ਨਿਰਭਰ ਸਨ। ਖੇਤੀ ਵਰਖਾ ਤੇ ਅਧਾਰਤ ਸੀ। ਮੀਂਹ ਪੈ ਗਏ ਤਾਂ ਖਾਣ ਲਈ ਦਾਣੇ ਆ ਜਾਂਦੇ ਸਨ ਨਹੀਂ ਤਾਂ ਮੁੱਲ ਲੈ ਕੇ ਗੁਜ਼ਾਰਾ ਚਲਦਾ ਸੀ। ਸਿੰਜਾਈ ਲਈ ਪਹਿਲਾਂ ਚਰਸ ਤੇ ਢੀਂਗਰੀਆਂ ਸਨ ਫਿਰ ਖੂਹ ਲੱਗ ਗਏ। ਪਰ ਸੇਂਜੂ ਅਰਥਾਤ ਨਿਆਈਂ ਦਾ ਰਕਬਾ ਥੋੜ੍ਹਾ ਹੀ ਹੁੰਦਾ ਸੀ। ਇਸ ਨੂੰ ਸਿੰਜਣ ਲਈ ਵੀ ਵਾਰੀ-ਸੁੱਧੇ ਦਿਨ ਰਾਤ ਖੂਹ ਚਲਦੇ ਸਨ। ਵਾਹੀ ਸਾਰੀ ਬਲਦਾਂ ਨੂੰ ਜੋਤ ਕੇ ਹਲ ਵਾਹ ਕੇ ਕੀਤੀ ਜਾਂਦੀ ਸੀ। ਤੜਕੇ ਹੀ ਬਲਦਾਂ ਦੀਆਂ ਟੱਲੀਆਂ ਦੀ ਆਵਾਜ਼ ਸੁਣਾਈ ਦੇਣ ਲੱਗ ਜਾਂਦੀ ਸੀ। ਡੰਗਰਾਂ ਲਈ ਪੱਠੇ ਦਾਤਰੀ ਨਾਲ ਵੱਢ ਕੇ ਸਿਰ ਤੇ ਹੀ ਦੂਰੋਂ ਦੂਰੋਂ ਲਿਆਏ ਜਾਂਦੇ ਸਨ। ਜੇਕਰ ਪੱਠੇ ਘੱਟ ਹੁੰਦੇ ਸੀ ਤਾਂ ਘਾਹ ਖੋਤ ਕੇ ਲਿਆਉਂਦੇ ਸਨ। ਪੱਠਿਆਂ ਦਾ ਕੁਤਰਾ ਹੱਥ ਵਾਲੀਆਂ ਮਸ਼ੀਨਾਂ ਨਾਲ ਹੀ ਕੀਤਾ ਜਾਂਦਾ ਸੀ। ਜਿੱਥੇ ਬੰਦਿਆਂ ਦਾ ਸਾਰਾ ਦਿਨ ਬੜੀ ਮੁਸ਼ਕਤ ਵਾਲਾ ਖੇਤਾਂ ਵਿੱਚ ਹੀ ਲੰਘਦਾ ਸੀ ਉੱਥੇ ਇਸਤਰੀਆਂ ਘਰ ਦੇ ਕੰਮਾਂ ਜਿਵੇਂ ਧਾਰਾਂ ਕੱਢਣੀਆਂ, ਦੁੱਧ ਰਿੜਕਣੇ, ਰੋਟੀ-ਟੁੱਕ ਕਰਨਾ, ਚੱਕੀ ਪੀਹਣੀ, ਚਰਖੇ ਕੱਤਣੇ, ਡੰਗਰਾਂ ਦੀ ਸਾਂਭ-ਸੰਭਾਲ ਵਿੱਚ ਹੀ ਲੰਘਦਾ ਸੀ। ਘਰ ਦੇ ਸਾਰੇ ਜੀਅ ਥੱਕ-ਟੁੱਟ ਕੇ ਸਵੱਖਤੇ ਸੌਂ ਜਾਂਦੇ ਸਨ ਪਰ ਅੰਮ੍ਰਿਤ ਵੇਲੇ ਉੱਠ ਖੜੋਂਦੇ ਸਨ।ਆਮ ਕਹਾਵਤ ਵੀ ਸੀ, 'ਸਵੱਖਤੇ ਸੌਂ ਤੇ ਸਵੱਖਤੇ ਜਾਗ, ਉਮਰ ਤੇ ਧਨ ਦਾ ਲੱਗੇ ਭਾਗ।'

ਇਸਤਰੀਆਂ ਸਾਰਾ ਸਾਰਾ ਦਿਨ ਕਪਾਹ ਚੁਗਦੀਆਂ ਸਨ। ਕਪਾਹ ਸੰਵਾਰ ਕੇ ਹੱਥੀਂ ਬੇਲਦੀਆਂ ਸਨ ਤੇ ਕੱਤਦੀਆਂ ਸਨ। ਕਈ ਤਾਂ ਪਹਿਨਣ ਲਈ ਘਰੇ ਹੀ ਖੱਡੀ ਲਾ ਕੇ ਖੱਦਰ ਬਣਾਉਂਦੀਆਂ ਸਨ। ਖੇਸ, ਦੋਲੇ, ਦਰੀਆਂ ਆਦਿ ਆਪ ਹੀ ਬਣਾਉਂਦੀਆਂ ਸਨ। ਕੁੜੀਆਂ ਜਿਆਦਾਤਰ ਫੁਲਕਾਰੀ ਦੀ ਕਢਾਈ ਕਰਦੀਆਂ ਸਨ। ਇਸਤਰੀਆਂ ਹੀ ਦੂਰ ਖੇਤਾਂ ਵਿੱਚ ਰੋਟੀਆਂ, ਲੱਸੀ, ਪਾਣੀ ਆਦਿ ਕਾਮਿਆਂ ਲਈ ਲਿਜਾਂਦੀਆਂ ਸਨ। ਗੱਲ ਕੀ ਸਾਰਾ ਕੰਮ ਹੱਥੀਂ ਕਰਨਾ ਪੈਂਦਾ ਸੀ। ਇਹਨਾਂ ਨੇ ਜੀਵਨ ਵਿੱਚ ਬੜੇ ਔਖੇ ਦਿਨ ਦੇਖੇ।

ਵਿਆਹ ਸ਼ਾਦੀਆਂ ਦਾ ਕੰਮ ਬੜਾ ਹੀ ਅਲੌਕਿਕ ਸੀ। ਵਿਆਹ ਤੋਂ ਮਹੀਨਾ ਪਹਿਲਾਂ ਹੀ ਇਸਤਰੀਆਂ ਨਾਲੇ ਤਾਂ ਸਾਜੋ ਸਮਾਨ ਤਿਆਰ ਕਰਦੀਆਂ ਸਨ ਤੇ ਨਾਲੇ ਮਿਲ ਕੇ ਗੀਤ ਗਾਉਂਦੀਆਂ ਸਨ। ਦਿਨ ਦੀ ਥਕਾਵਟ ਨੱਚਣ ਗਾਉਣ ਨਾਲ ਹੀ ਦੂਰ ਕੀਤੀ ਜਾਂਦੀ ਸੀ। ਸਭ ਕੰਮ ਮਿਲ ਕੇ ਬੜੇ ਪ੍ਰੇਮ ਸਹਿਤ ਕੀਤੇ ਜਾਂਦੇ ਸਨ। ਵਿਆਹਾਂ ਦੇ ਸੱਦਾ ਪੱਤਰ ਅਤੇ ਸਨੇਹੇ ਸਭ ਨਾਈ ਦੇ ਕੇ ਆਉਂਦੇ ਸਨ। ਦਾਖੇ ਪਿੰਡ ਵਿੱਚ ੨੦ ਵੀਂ ਸਦੀ ਦੇ ਦਰਮਿਆਨ ਸੁਰਜਾ ਨਾਈ ਬਹੁਤ ਮਸ਼ਹੂਰ ਅਤੇ ਤੇਜ਼-ਤਰਾਰ ਸੀ।

ਆਵਾਜਾਈ ਕਠਨ ਸੀ ਕਿਉਂਕਿ ਆਵਾਜਾਈ ਦੇ ਸਾਧਨ ਨਹੀਂ ਸਨ। ਆਮ ਕਰ ਕੇ ਲੋਕ ਦੂਰ ਦੂਰ ਤੱਕ ਤੁਰ ਕੇ ਹੀ ਜਾਂਦੇ ਸਨ ਜਾਂ ਫਿਰ ਊਠ, ਘੋੜੇ ਅਤੇ ਰਥ-ਗੱਡੀਆਂ ਸਨ। ਸਾਈਕਲ ਤਾਂ ਕਿਸੇ ਕਿਸੇ ਘਰ ਹੁੰਦਾ ਸੀ। ਪਿੰਡ ਵਿੱਚ ਕਾਰ ਤਾਂ ਸ਼ਾਇਦ ਮੇਜਰ ਜਨਰਲ ਸੰਤ ਸਿੰਘ ਨੇ ੧੯੬੦ ਦੇ ਏੜ ਗੇੜ ਰੱਖੀ ਹੋਈ ਸੀ। ਲੁਧਿਆਣੇ ਵਗੈਰਾ ਜਾਣ ਲਈ ਪਿੰਡ ਵਿੱਚ ਚਾਰ-ਪੰਜ ਟਾਂਗੇ ਸਨ। ਟਾਵੀਂ ਟਾਵੀਂ ਬੱਸ ਤਾਂ ੧੯੫੦ ਪਿੱਛੋਂ ਹੀ ਲੁਧਿਆਣੇ ਨੂੰ ਜਾਣ ਲੱਗੀ ਸੀ।

ਹੱਥੀ ਕੰਮ ਕਰਨ ਕਰ ਕੇ ਸਰੀਰ ਦੀ ਕਸਰਤ ਚੰਗੀ ਹੋ ਜਾਂਦੀ ਸੀ। ਖਾਣ-ਪੀਣ ਲਈ ਦੁੱਧ, ਦੇਸੀ ਘਿਉ, ਲੱਸੀ ਅਤੇ ਮਿਲਾਵਟ ਰਹਿਤ ਚੀਜ਼ਾਂ ਹੋਣ ਕਰ ਕੇ ਲੋਕਾਂ ਦੀ ਸਿਹਤ ਚੰਗੀ ਸੀ। ਜੁਆਨ ਕਸਰਤ ਲਈ ਮੁੰਗਲੀਆਂ ਫੇਰਦੇ ਸਨ, ਡੰਡ-ਬੈਠਕਾਂ ਲਾਉਂਦੇ ਸਨ, ਭਾਰ (ਮੁਦਗਰ) ਚੁੱਕਦੇ ਸਨ ਅਤੇ ਗੋਲਾ ਸੁੱਟਦੇ ਸਨ। ਸ਼ਾਮ ਸਮੇਂ ਕਬੱਡੀ ਤੇ ਘੋਲ ਕਰਨ ਦੇ ਅਖਾੜੇ ਆਮ ਦਿਖਾਈ ਦਿੰਦੇ ਸਨ। ਬੱਚੇ ਦੌੜਾਂ, ਲੁਕਣ-ਮਚੀਚਾਂ, ਡੰਡਾ-ਡੁੱਕ, ਗੁੱਲੀ-ਡੰਡਾ ਆਦਿ ਖੇਡਾਂ ਖੇਡਦੇ ਸਨ। ਮਨ ਪਰਚਾਵੇ ਲਈ ਪਤੰਗ ਉਡਾਉਂਦੇ ਸਨ ਅਤੇ ਕਬੂਤਰਾਂ ਦੀਆਂ ਉਡਾਨਾਂ ਕਰਵਾਉਂਦੇ ਸਨ।

ਲੋਕਾਂ ਕੋਲ ਭਾਵੇਂ ਧਨ ਘੱਟ ਸੀ ਪਰ ਮਨ ਵਿੱਚ ਸ਼ਾਂਤੀ ਅਤੇ ਆਪਸੀ ਪ੍ਰੇਮ ਬਹੁਤ ਸੀ। ਇਕੱਠੇ ਹੋ ਕੇ ਇੱਕ ਦੂਜੇ ਦੀ ਮੱਦਦ ਲਈ ਤਤਪਰ ਰਹਿੰਦੇ ਸਨ, ਰਲ ਮਿਲ ਕੇ ਕੰਮ-ਕਾਜ ਕਰਦੇ ਸਨ, ਭਾਈਚਾਰੇ ਨੂੰ ਮੁੱਖ ਰੱਖਦੇ ਸਨ, ਵੱਡਿਆਂ ਦਾ ਆਦਰ ਸਤਿਕਾਰ ਬਹੁਤ ਕੀਤਾ ਜਾਂਦਾ ਸੀ, ਮਨਾਂ ਵਿੱਚ ਮਾਂ ਪਿਓ ਦਾ ਭੈਅ ਸੀ ਅਤੇ ਸੰਤੋਖ ਵੀ ਸੀ। ਬਹੁਤੇ ਝਮੇਲਿਆਂ 'ਚ ਨਾ ਪੈਣ ਕਰ ਕੇ ਹਿਰਦੇ ਸ਼ਾਂਤ ਅਤੇ ਚਿੰਤਾ ਰਹਿਤ ਸਨ। ਆਉਣ

ਵਾਲੀਆਂ ਪੀੜ੍ਹੀਆਂ ਕਾਰਨ ਉਨ੍ਹਾਂ ਬੜੀ ਮਿਹਨਤ ਕੀਤੀ ਅਤੇ ਕਸ਼ਟ ਝੱਲੇ। ਵਾਤਾਵਰਨ ਨਾ ਵਿਗੜੇ ਇਸ ਦਾ ਬਹੁਤ ਖਿਆਲ ਰਖਦੇ ਸਨ। ਉਦਾਹਰਨ ਵਜੋਂ ਜੰਗਲ ਪਾਣੀ ਕਰ ਕੇ ਉਸ ਨੂੰ ਮਿੱਟੀ ਨਾਲ ਢੱਕ ਕੇ ਆਉਂਦੇ ਸਨ ਅਤੇ ਸਫ਼ਾਈ ਲਈ ਪਾਣੀ ਕਿਸੇ ਬਰਤਨ ਵਿੱਚ ਕੋਲ ਲੈ ਕੇ ਜਾਂਦੇ ਸਨ। ਜੰਗਲ ਪਾਣੀ ਕਰਨ ਉਪਰੰਤ ਜੇਕਰ ਕੋਈ ਟੋਭੇ ਵਿੱਚ ਹੱਥ ਧੋਂਦਾ ਸੀ ਉਸ ਨੂੰ ਬੁਰੀ ਤਰ੍ਹਾਂ ਟੋਕਦੇ ਸਨ।

ਅੱਜ ਦਾ ਯੁੱਗ ਵਿਗਿਆਨਕ, ਵਿੱਦਿਆ, ਪਦਾਰਥਵਾਦ ਅਤੇ ਵਿਕਸਤ ਵਜੋਂ ਜਾਣਿਆਂ ਜਾਂਦਾ ਹੈ। ਇਸ ਵਿੱਚ ਪੈਸਾ ਅਤੇ ਪਦਾਰਥ ਪ੍ਰਧਾਨ ਹੈ ਪਰ ਪ੍ਰੇਮ, ਆਪਸੀ ਜੋੜ, ਹਮਦਰਦੀ ਤੇ ਭਾਈਚਾਰਾ ਖੰਭ ਲਾ ਕੇ ਉਡਦਾ ਜਾ ਰਿਹਾ ਹੈ। ਸੁਆਰਥਪਣ, ਘੁਮੰਡ ਅਤੇ ਵਿਰੋਧਤਾ ਹਾਵੀ ਹੋ ਰਹੀ ਹੈ। ਨਵੀਂ ਪੀੜ੍ਹੀ ਦਾ ਧਿਆਨ ਮੋਬਾਈਲ ਫੋਨ, ਕੰਪਿਊਟਰ, ਟੈਲੀਵਿਜ਼ਨ, ਕੋਠੀਆਂ ਅਤੇ ਕਾਰਾਂ ਵੱਲ ਵਧੇਰੇ ਹੈ। ਜ਼ਮੀਨਾਂ ਦੀ ਕੀਮਤ ਵਧਣ ਕਰ ਕੇ ਹੱਥੀਂ ਕੰਮ ਕਰਨਾ ਤਿਆਗ ਦਿੱਤਾ ਹੈ। ਜੁਆਨ ਮੁੰਡੇ ਸਾਰਾ ਦਿਨ ਮੋਟਰ ਸਾਇਕਲ, ਕਾਰਾਂ ਜਾਂ ਲੰਡੀਆਂ ਜੀਪਾਂ ਤੇ ਆਵਾਰਾਗਰਦੀ ਕਰਦੇ ਹਨ, ਧਨ ਖਰਚਦੇ ਹਨ ਅਤੇ ਮਾਪਿਆਂ ਨੂੰ ਸਤਾਉਂਦੇ ਹਨ। ਇਹਨਾਂ ਵਿੱਚੋਂ ਬਹੁਤੇ ਅਮਲੀ ਬਣ ਕੇ ਮਾੜੀ ਸੰਗਤ ਵਿੱਚ ਪੈ ਕੇ ਜੀਵਨ ਤਬਾਹ ਕਰ ਰਹੇ ਹਨ। ਮਾਤਾ ਪਿਤਾ ਦੇ ਕਹਿਣੇ ਤੋਂ ਬਾਹਰ ਹੋ ਕੇ ਚੋਰੀਆਂ, ਧੋਖਾ-ਧੜੀ, ਠੱਗੀ-ਠੋਰੀ ਅਤੇ ਪਰਸ ਵਗੈਰਾ ਖੋਹਣ ਦੇ ਧੰਦੇ ਵਿੱਚ ਪੈ ਚੁੱਕੇ ਹਨ। ਇਹ ਸਭ ਕੁੱਝ ਨਸ਼ਿਆਂ ਦੇ ਵਹਾ ਕਾਰਨ ਹੈ।ਸਭ ਤੋਂ ਮਾੜੀ ਅਤੇ ਹੈਰਾਨ ਕਰਨ ਵਾਲੀ ਗੱਲ ਹੈ ਕਿ ਕੁੜੀਆਂ ਨੇ ਵੀ ਅਜਿਹੀਆਂ ਮਾੜੀਆਂ ਹਰਕਤਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਹਨ। ਐਸੀ ਹਨੇਰ ਗਰਦੀ ਕੇਵਲ ਦਾਖੇ ਵਿੱਚ ਹੀ ਨਹੀਂ ਦੁਨੀਆਂ ਦੇ ਹਰ ਹਿੱਸੇ ਵਿੱਚ ਫੈਲ ਰਹੀ ਹੈ। ਪਰ ਪੰਜਾਬ ਵਿੱਚ ਹਾਲਾਤ ਹੱਦੋਂ ਵੱਧ ਵਿਗੜ ਚੁੱਕੇ ਹਨ। ਜੇਕਰ ਮਾਪਿਆਂ ਵੱਲੋਂ ਅਤੇ ਸਰਕਾਰਾਂ ਵੱਲੋਂ ਇਹ ਹੁਲੜ ਬਾਜੀ ਸਮੇਂ ਸਿਰ ਨਾ ਰੋਕੀ ਗਈ ਤਾਂ ਆਮ ਸ਼ਹਿਰੀ ਕੁਝ ਸਮੇਂ ਪਿੱਛੋਂ ਅਸੁਰੱਖਿਅਤ ਹੋ ਜਾਣਗੇ। ਐਸੀ ਬੁਰਾਈ ਨੂੰ ਜਲਦੀ ਤੋਂ ਜਲਦੀ ਰੋਕਣ ਦੀ ਕੋਸ਼ਿਸ਼ ਹੋਣੀ ਚਾਹੀਦੀ ਹੈ। ਪੰਜਾਬੀਆਂ ਦਾ ਭਲਾ ਤਾਂ ਇਸ ਗੱਲ 'ਚ ਹੀ ਸੰਭਵ ਹੈ ਜੇਕਰ ਉਹ ਗੁਰੂ ਸਾਹਿਬਾਨ ਦੇ ਦਰਸਾਏ ਮਾਰਗ ਤੇ ਚੱਲ ਪੈਣ। ਪ੍ਰਮਾਤਮਾਂ ਅੱਗੇ ਅਰਦਾਸ ਕਰਦੇ ਹਾਂ ਕਿ ਨਵੀਂ ਪੀੜ੍ਹੀ ਨੂੰ ਅਜਿਹੀਆਂ ਬੁਰਾਈਆਂ ਤੋਂ ਦੂਰ ਰਹਿਣ ਦਾ ਬਲ ਬਖਸ਼ੇ, ਤਾਂ ਕਿ ਪਿੰਡ ਤਰੱਕੀ ਵੱਲ ਜਾਣ ਲਈ ਕਦਮ ਪੁੱਟੇ।

## ਦਾਖਾ ਨਿਵਾਸੀਆਂ ਦਾ ਫੈਲਾਅ

ਗੁਰੂ ਕ੍ਰਿਪਾ ਸਦਕਾ, ਚੰਗੀ ਵਿੱਦਿਆ ਅਤੇ ਮਿਹਨਤ ਸਦਕਾ ਦਾਖਾ ਨਿਵਾਸੀ ਕੇਵਲ ਦੇਸ਼ ਵਿੱਚ ਹੀ ਨਹੀਂ ਬਲਕਿ ਵਿਦੇਸ਼ਾਂ ਵਿੱਚ ਵੀ ਦੂਰ ਦੂਰ ਤੱਕ ਫੈਲੇ ਹੋਏ ਹਨ। ਪਹਿਲਾਂ ਪਹਿਲ ਕਈ ਪ੍ਰਵਾਰ ਕਲਕੱਤੇ ਵਿਖੇ ਟਰਾਂਸਪੋਰਟ ਦਾ ਕੰਮ ਕਰਨ ਲੱਗੇ।

੧੯੬੦ ਵਿਆਂ ਵਿੱਚ ਸਰਦਾਰ ਕਰਨੈਲ ਸਿੰਘ ਸੇਖੋਂ ਦਾਖਾ ਦਾ ਨਾਂ ਕਲਕੱਤੇ ਵਿੱਚ ਬਹੁਤ ਮਸ਼ਹੂਰ ਸੀ। ਜ਼ੈਲਦਾਰਾਂ ਦੇ ਪ੍ਰਵਾਰ ਵਿੱਚੋਂ ਹੋਣ ਕਰ ਕੇ ਪੈਸੇ ਦੇ ਆਸਰੇ ਤੇ ਹੀ ਇਹਨਾਂ ਕਲਕੱਤੇ ਜਾ ਕੇ ਟਰੱਕ ਬੱਸਾਂ ਖ੍ਰੀਦ ਕੇ ਕਾਰੋਬਾਰ ਚੰਗਾ ਚਲਾਇਆ। ਉਸ ਉਪਰੰਤ ਇਹਨਾਂ ਦਾ ਭਤੀਜਾ ਸਰਦਾਰ ਹਰਜੀਤ ਸਿੰਘ ਦਾਖਾ ਦਾ ਕਾਰੋਬਾਰ ਬਹੁਤ ਚਮਕਿਆ। ਇਹ ਕਲਕੱਤੇ ਦੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਨ। ਪਰ ਮੰਦਭਾਗੀ ਘਟਨਾ ਐਸੀ ਵਾਪਰੀ ਕਿ ਇਹਨਾਂ ਨੂੰ ਕਿਸੇ ਨੇ ਕਤਲ ਕਰ ਦਿੱਤਾ। ਫਿਰ ਇਹਨਾਂ ਦੇ ਵੱਡੇ ਭਰਾਵਾਂ ਸਰਦਾਰ ਹਰਦਿਆਲ ਸਿੰਘ ਅਤੇ ਸਰਦਾਰ ਪ੍ਰਿਥੀਪਾਲ ਸਿੰਘ ਨੇ ਟ੍ਰਾਂਸਪੋਰਟ ਦੇ ਕੰਮ ਨੂੰ ਬਹੁਤ ਵਧਾਇਆ। ਸੰਨ ੧੯੯੬ ਵਿੱਚ ਸਰਦਾਰ ਹਰਦਿਆਲ ਸਿੰਘ ਕਲਕੱਤੇ ਦੀ ਸੰਗਤ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਮੈਂਬਰ ਵੀ ਥਾਪੇ ਗਏ। ਅੱਜ ਕਲ੍ਹ ਸਰਦਾਰ ਹਰਦਿਆਲ ਸਿੰਘ ਦੇ ਬੇਟੇ ਦਾ ਕੰਮ ਕਲਕੱਤੇ ਵਿਖੇ ਸਿਖਰਾਂ ਤੇ ਹੈ। ਇਸੇ ਤਰ੍ਹਾਂ ਕੈਪਟਨ ਭਜਨ ਸਿੰਘ ਸਪੁੱਤਰ ਸਰਦਾਰ ਥੰਮਣ ਸਿੰਘ ਪੱਤੀ ਬਾਲਾ ਵਾਲਿਆਂ ਦਾ ਕੰਮ ਵੀ ਬੜਾ ਉਨੱਤੀ ਤੇ ਹੈ। ਕੋਈ ਵੀ ਦਾਖਾ ਨਿਵਾਸੀ ਉਨ੍ਹਾਂ ਪਾਸ ਜਾਵੇ ਉਹ ਬਹੁਤ ਹੀ ਆਉ-ਭਗਤ ਕਰਦੇ ਹਨ।

ਦਫੇਦਾਰ ਵਰਿਆਮ ਸਿੰਘ ਜਿਨ੍ਹਾਂ ਨੇ ਅੱਡਾ ਦਾਖਾ ਦਾ ਮੁੱਢ ਬੰਨ੍ਹਿਆਂ ਦੇ ਲੜਕੇ ਸ. ਕ੍ਰਿਸ਼ਨ ਸਿੰਘ ਸੇਖੋਂ ਦਾਖਾ ਦਾ ਟ੍ਰਾਂਸਪੋਰਟ ਦਾ ਕੰਮ ਮੁਜਫ਼ਰ ਨਗਰ ਵਿੱਚ ਬਹੁਤ ਸੀ। ਉਨ੍ਹਾਂ ਦਾ ਲੁਧਿਆਣਾ ਵਿਖੇ ਅਕਾਲ ਟ੍ਰਾਂਸਪੋਰਟ ਵਿੱਚ ਵੀ ਹਿੱਸਾ ਸੀ। ਸ. ਕ੍ਰਿਸ਼ਨ ਸਿੰਘ ਦੇ ਭਰਾ ਸ. ਲਛਮਣ ਸਿੰਘ ਸੇਖੋਂ ਬਹੁਤ ਸਾਲ ਦਾਖਾ ਪਿੰਡ ਦੇ ਸਰਪੰਚ ਵੀ ਰਹੇ ਸਨ। ਅੱਜ ਕਲ੍ਹ ਸ. ਇੰਦਰਜੀਤ ਸਿੰਘ ਸੇਖੋਂ ਪੱਤੀ ਬਾਲਾ ਵਾਲਿਆਂ ਦਾ ਮੁਜੱਫਰ ਨਗਰ ਵਿੱਚ ਟਰਾਂਸਪੋਰਟ ਦਾ ਕੰਮ ਬਹੁਤ ਵਧੀਆ ਹੈ। ਸ. ਇੰਦਰਜੀਤ ਸਿੰਘ ਗੁਰੂ ਤੇਗ ਬਹਾਦਰ, ਨੈਸ਼ਨਲ ਸਕੂਲ, ਦਾਖਾ ਦੀ ਕਮੇਟੀ ਦੇ ਮੈਂਬਰ ਹਨ ਅਤੇ ਇਹਨਾਂ ਦੇ ਭਰਾ ਸ. ਬਲਬੀਰ ਸਿੰਘ ਸੇਖੋਂ ਸਕੂਲ ਦੇ ਪਰਧਾਨ ਹਨ।

ਪਹਿਲਾਂ ਪਹਿਲ ਸ. ਬਾਬੂ ਸਿੰਘ ਸੇਖੋਂ ਦਾਖੇ ਤੋਂ ਅਮਰੀਕਾ ਗਿਆ ਸੀ। ਭਾਵੇਂ ਉਹ ਤਕਰੀਬਨ ੬੦ ਸਾਲ ਉਥੇ ਰਿਹਾ ਪਰ ਜੀਵਨ ਦੇ ਅਖੀਰਲੇ ਸਾਲ ਪਿੰਡ ਵਿੱਚ ਹੀ ਬਿਤਾਏ ਸਨ। ਅਮਰੀਕਾ 'ਚ ਰਹਿਣ ਕਰ ਕੇ ਪਿੰਡ ਦੇ ਲੋਕ ਉਸ ਨੂੰ ਬਾਬੂ ਸਿੰਘ ਮਿਲਕਣੀਆਂ ਕਹਿੰਦੇ ਸਨ। ਕੈਨੇਡਾ ਵਿਖੇ ਦਾਖੇ ਦੇ ਸ. ਕਰਨੈਲ ਸਿੰਘ ਸੇਖੋਂ ਪੁੱਤਰ ਸ. ਭਗਤ ਸਿੰਘ ਸੇਖੋਂ ਬੱਲੋ ਕੇ ਸਭ ਤੋਂ ਪਹਿਲਾਂ ਸੰਨ ੧੯੩੧ ਵਿੱਚ ਪਹੁੰਚੇ ਸਨ। ਕੈਨੇਡਾ ਪਹੁੰਚਣ ਲਈ ਸ. ਕਰਨੈਲ ਸਿੰਘ ਆਪਣੀ ਭੂਆ ਗੁਰਦਿਆਲ ਕੌਰ ਨਾਲ ਸੁਪਤਨੀ ਸ. ਸਰਦਾਰਾ ਸਿੰਘ ਅਰਥਾਤ ਆਪਣੀ ਭੂਆ ਦੇ ਪੁੱਤਰ ਬਣ ਕੇ ਆਏ। ਇਹ ਗੱਲ ਪਾਸਪੋਰਟ ਦੀ ਨਕਲ (transcript) ਤੋਂ ਸਪਸ਼ਟ ਹੋ ਰਹੀ ਹੈ। ਉਹਨੀ ਦਿਨੀ ਕੈਨੇਡਾ ਆਉਣ ਲਈ ਇਹਨਾਂ ਨੇ ਲਾਹੌਰ (ਜੋ ਅੱਜ ਕਲ੍ਹ ਪਾਕਿਸਤਾਨ ਦੀ ਰਾਜਧਾਨੀ ਹੈ। ਉਸ ਸਮੇਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਉਪਰੰਤ ਭਾਰਤ ਤੇ ਅੰਗਰੇਜ਼ੀ ਸਰਕਾਰ ਕਾਬਜ

ਸੀ ਅਤੇ ਕੈਨੇਡਾ ਵਿੱਚ ਵੀ ਉਨ੍ਹਾਂ ਦਾ ਹੀ ਰਾਜ ਸੀ। ਜਦੋਂ ਮੁਲਕ ੧੯੪੭ ਵਿੱਚ ਆਜ਼ਾਦ ਹੋਇਆ ਤਾਂ ਅੰਗਰੇਜ਼ ਇਸ ਨੂੰ ਪਾਕਿਸਤਾਨ ਤੇ ਭਾਰਤ ਵਿੱਚ ਵੰਡ ਗਏ) ਤੋਂ ਪਾਸਪੋਰਟ ੧ ਅਪ੍ਰੈਲ ੧੯੩੦ ਨੂੰ ਬਣਵਾਇਆ। ਉਸ ਸਮੇਂ ਸ. ਕਰਨੈਲ ਸਿੰਘ ੨੦ ਸਾਲ ਦਾ ਸੀ ਅਤੇ ਵਿਦਿਆਰਥੀ (student) ਵਜੋਂ ਕੈਨੇਡਾ ਆਇਆ। ਇਹ ਜਨਵਰੀ ਮਹੀਨੇ ਬੰਬਈ ਤੋਂ ਪਹਿਲਾਂ ਹੌਂਗ ਕੌਂਗ ਸਮੁੰਦਰੀ ਜਹਾਜ ਰਾਹੀਂ ਪਹੁੰਚੇ। ਹੌਂਗ ਕੌਂਗ ਤੋਂ ੧੮ ਫਰਵਰੀ ੧੯੩੧ ਨੂੰ ਐਸਕਪ੍ਰੈਸ ਆਫ਼ ਏਸ਼ੀਆ (Express of Asia) ਨਾਮੀ ਕਿਸ਼ਤੀ ਰਾਹੀਂ ੭ ਮਾਰਚ ੧੯੩੧ ਨੂੰ ਵੈਨਕੂਵਰ (ਕੈਨੇਡਾ) ਪਹੁੰਚੇ। ਇਥੇ ਪਹੁੰਚ ਕੇ ਉਹ Sikh Temple Vancoover (ਗੁਰਦਵਾਰਾ ਵੈਨਕੋਵਰ) ਵਿੱਚ ਠਹਿਰੇ ਜੋ ੧੮੬੬ 2nd ਐਵਨਿਊ ਤੇ ਸਥਿੱਤ ਸੀ। ਸ. ਕਰਨੈਲ ਸਿੰਘ ਦੇ ਬੇਟੇ ਤਲਵਿੰਦਰ ਸਿੰਘ (ਟਾਮ) ਅਤੇ ਬੇਟੀ ਸੁਖਵਿੰਦਰ ਕੌਰ (ਸੁੱਖੀ) ਦੇ ਦੱਸਣ ਮੁਤਾਬਕ ਪਹਿਲਾਂ ਪਹਿਲ ਉਹਨਾਂ ਨੂੰ ਕਾਫੀ ਕਸ਼ਟ ਝੱਲਣੇ ਪਏ। ਮਜਦੂਰੀ ਵੀ ਦਿਨ ਦੀ ਇੱਕ ਡਾਲਰ ਜਾਂ ਇਸ ਤੋਂ ਘੱਟ ਹੀ ਸੀ। ਕੰਮ ਵੀ ਬੜੇ ਔਖੇ ਭਾਵ ਲੱਕੜ ਦੀਆਂ ਮਿਲਾਂ ਵਿੱਚ ਹੀ ਸਨ। ਬੋਲੀ, ਖਾਣ-ਪੀਣ, ਰਹਿਣ-ਸਹਿਣ ਪੱਖੋਂ ਵੀ ਕਾਫ਼ੀ ਦਿਕਤਾਂ ਪੇਸ਼ ਆਈਆਂ। ਫਿਰ ਉਨ੍ਹਾਂ ਆਪਣੇ ਭਰਾਵਾਂ ਨੂੰ ਇੱਥੇ ਮੰਗਵਾਇਆ। ਤਕਰੀਬਨ ੩੦ ਸਾਲਾਂ ਪਿੱਛੋਂ ਪਹਿਲੀ ਵਾਰ ਭਾਰਤ ਪਰਵਾਰ ਨੂੰ ਮਿਲਣ ਆਏ। ਇਹਨਾਂ ਦੇ ਉਦੱਮ ਸਦਕਾ ਹੌਲੀ ਹੌਲੀ ਦਾਖੇ ਦੇ ਬਹੁਤ ਸਾਰੇ ਪ੍ਰਵਾਰ ਇੱਥੇ ਆ ਗਏ। ਹੁਣ ਤਾਂ ਵੱਡੀ ਗਿਣਤੀ ਵਿੱਚ ਦਾਖਾ ਨਿਵਾਸੀ ਕੈਨੇਡਾ ਦੇ ਵੱਖ ਵੱਖ ਭਾਗਾਂ ਵਿੱਚ ਰਹਿ ਰਹੇ ਹਨ। ਕੰਮ-ਕਾਜ ਤੇ ਕਾਰੋਬਾਰ ਵੀ ਚੰਗੇ ਹਨ। ਰਹਿਣ ਸਹਿਣ, ਮਕਾਨ, ਆਵਾਜਾਈ ਦੇ ਸਾਧਨ ਅਤੇ ਹੋਰ ਸਰਕਾਰੀ ਸਹੂਲਤਾਂ ਕਾਰਨ ਚੰਗਾ ਜੀਵਨ ਬਤੀਤ ਕਰ ਰਹੇ ਹਨ। ਖਾਸ ਅਤੇ ਮੁੱਖ ਗੱਲ ਇਹ ਹੈ ਕਿ ਭਾਵੇਂ ਇਹ ਰਹਿ ਕੈਨੇਡਾ ਵਿਖੇ ਰਹੇ ਹਨ ਪਰ ਕੈਨੇਡਾ ਦੇ ਨਾਲ ਨਾਲ ਪੰਜਾਬ ਦੀ ਧਰਤੀ ਅਤੇ ਆਪਣੇ ਪਿੰਡ ਨਾਲ ਦਿਲਾਂ ਵਿੱਚ ਗੂੜ੍ਹਾ ਪ੍ਰੇਮ ਹੈ। ਪਿੰਡ ਦੀ ਉਨੱਤੀ ਲਈ ਜਾਂ ਹੋਰ ਕਾਰਜਾਂ ਵਿੱਚ ਮਾਇਆ ਦੇ ਕੇ ਹੱਥ ਵਟਾਉਂਦੇ ਹਨ ਅਤੇ ਸੇਵਾ ਕਰਦੇ ਹਨ। ਪਰਮਾਤਮਾਂ ਸਾਰਿਆਂ ਨੂੰ ਸੁਖੀ ਜੀਵਨ ਅਤੇ ਦਿਨ ਦੁਗਣੀ ਰਾਤ ਚੌਗਣੀ ਤਰੱਕੀ ਬਖਸ਼ੇ।

# FOREWORD

Inscrutable are the ways of Almighty God! I never knew anything about Dakha a couple of years back and perhaps little did I know about its great contribution to the nation about a couple of months ago. When one of my friends and once have been colleague joined this college - Guru Teg Bahadur National College, Dakha - as Principal in 2008 I knew little about Dakha. And as it was destined to be, now I am working as Principal of that very college. Perhaps I would have not known about the great heritage of Dakha if Dr. Harbhajan Singh Sekhon would not have met me at Squamish (British Columbia, Canada) after I had made a passionate speech on the life of Guru Arjan Dev Ji on 25th of June, 2011, a day which is observed in the memory of martyrdom of Guru Arjan Dev Ji by the Sikh Sangat of Sqaumish with the kind cooperation of Sikh Sangat from Vancouver and Surrey. I was there with my son Gagandeep Ghuman, a journalist in Canadian Media.

When Dr. Sekhon asked me to go through the book and write the foreword, I considered it a Gods end opportunity to know closely the history of Dakha and Sekhons. It gave me a great pleasure to know how great the contribution of Dakha has been to the society and the nation. I doubt if any village of this size in Punjab has such a glittering galaxy of such brilliant stars as General Sant Singh Sekhon, Major Bachitar Singh Sekhon, S.Sher Singh Sekhon, IRS (Retd.), Principal Sant Singh Sekhon, Pandit Kartar Singh, Principal Harbant Singh Sekhon, Principal K.S. Jolly, Principal Devki Jolly, Session Judge Gurdial Singh etc. etc. I wish I could bring the living ones on one platform in the college to motivate the present youth and be the role-models

Dr. Harbhajan Singh Sekhon has worked really very hard. He deserves big appreciation for the compilation of the known knowledge and also for doing research work about the history of the village and also about the background of the Sekhon clan (a very significant sub-caste of Jats). He seems to have gone through various documented sources and also have met many people to interview them to reach at a conclusion. However, I am not totally convinced about the history of nomenclature of village Dakha. It seems not logical to conclude that the name of the village changed from "Dakhan" to "Dakha" which is not linguistically logical. Even today the strangers call it "Dakhan" rather

than "Dakha" because we have a meaningful word "Dakhan" (ਦਾਖਾਂ) in Punjabi whereas we don't have any meaningful word such as "Dakha"(ਦਾਖਾ) in our language. Perhaps more research is required to reach at the truth.

Everyone having some connection or association with Dakha must go through this book. The reader will feel, it is really worth doing. I congratulate Dr. Sekhon for doing this commendable job and also pray he continues serving the community through his writings. May God bless him with good health and high spirit!

Dr. Assa Singh Ghuman
Principal,
Guru Teg Bahadur National
College, Dakha.
(98152-53245)

29-2-2012

# INTRODUCTION

Gurbani says ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ! which means that blessed are the generations who continue remembering their elders. It is quite natural also for the wise offspring to follow the footsteps of their elders who have lived and worked hard for the benefits of their sons and daughters. Since times immemorial, the mankind has passed through various social, cultural and historical phases. Every phase or period of time has its own unique contribution to the totality of the social structure. With the passage of time, past has its own unique relevance because it is the past on which the present wisdom is settled. Whatsoever has happened in the past, is a chunk of history. If past is not documented, it is lost; coming generations would never be able to relish the stories of their forefathers. In the present times, history is not the history of kings and queens or of oppressions and suppressions of empires and royals, it is the story of commoners also. In the present-day history, everything is important. Every individual and every village which has contributed something to society is significant.

History can prove a powerful tool to lead the present generation on the right path. It provides spirit and soul to the present society. History is like a mirror that reflects the lifestyle, the working routine, the standard of living and the culture of earlier generations. To read history means to remember the acts of valour of our forefathers. The stories of our elders put an instant effect on our minds because of the proximity factor. It is very essential to know the history of our birthplace where our ancestors have lived and flourished. The place where they served their families, religion, nation and country, is always venerable. Keeping this thing in mind, I have decided to write an historical epigraph about my village Dakha.

In the very outset, I must admit that I have never been a historian by profession. Basically, I was a science student and have been in service of the students and the farmers in the Panjab Agiculture University, Ludhiana. I got an aptitude of writing history of Dakha when Sardar Pritam Singh Sekhon of Dakha (Patti Bala) father of S. Manmohan Singh Sekhon met me and asked me to write something about the village. He revealed that a meeting was being held at Canada of the people from Dakha and he intended that they should know about the history of the village. At that time I wrote about Dakha in Punjabi

by taking help from whatever literature was available with me. After retirement, I moved to Canada. There being free of most of the previous occupations, I had enough time for such pursuits. By Guru's blessings I could write some books. Then interest aroused again in my mind to write about my ancestral village and birth place—Dakha. The people there from Dakha particularly gave good response about writing the history of Dakha. Some of my friends suggested that it should be written in Punjabi as well as in English. The new generation particularly living in foreign countries understands English better.

By chance Sardar Ranjit Singh Takhar of Village Hisowal met me at Surrey. Sardar Sahib has been the classmate of my father Sardar Gurdev Singh. Both S.Ranjit Singh and my father S.Gurdev Singh have been in competition in excelling each other in topping the class. While studying in Matriculation at Guru Sar Sudhar in 1937, Ranjit Singh stood first and my father was second not only in the school but in the whole of the district, Ludhiana. As S. Ranjit Singh had spent much of his time in Dakha, he had good knowledge about the village. At the age of 90, he could study well the manuscript in Punjabi and gave in writing many new facts about the village about which I had not any knowledge. For this, I am highly thankful of Sardar Ranjit Singh. I am also grateful of Principal Dr. Assa Singh Ghuman for reading this manuscript very carefully and making necessary corrections. It has been the grace of God that I have been able to put down this material in writing. There may be many lapses and weaknesses in my attempt. Yet, I hope the readers will enjoy reading it and will certainly pardon me of the weaknesses and mistakes.

**Harbhajan Singh Sekhon (Retired)**
Ex. Professor and Incharge Pulses Section
Punjab Agricultural University, Ludhiana.
College Road Dakha, Village Dakha,
District Ludhiana-141 102. Punjab.

Dated : 29-03-2012

## LOCATION (DAKHA)

Village Dakha is situated in the West of Ludhiana at Ludhiana – Ferozepur grand trunk road known as Sher Shah Suri Marg. It is sixteen kilometer (10 miles) towards Jagraon from Ludhiana city. According to 2001 A.D. census, its population was 14607 out of which 53% were male and 47% female. Dakha village falls in Ludhiana Mandal One. The surrounding villages are Mullanpur, Kailpur, Braich, Bhatian, Isewal, Devatwal, Gahore, Bhanohar, Rurka, Jangpur etc. On the north side of Dakha, there is a water distributary and also the Sidhwan Bet - Ferozepur canal. Before the formation of this canal, the water of Sutlej River sometimes used to ravage the fields of village. Those fields are termed as 'Rehran Wale Khet'. In the west side, there is Humbran road that touches the national highway of Ludhiana-Amritsar. Towards south, there is a rail track and on the east side some residential colonies are coming up. The well-known Baddowal Military Cantonment is also nearby. At Adda Dakha, there is a big grain market, model police station, Gurmat Bhawan, Gaushala, hospitals and medical clinics, Gurdwaras, Mandirs, Banks etc. Punjab Assembly and Shromani Gurdwara Prabandhak Committee constituencies are in the name of Dakha. Of late, a number of grand marriage-palaces have lined up on Ludhiana- Ferozepur road. At night the area bears a majestic look and appears like a Paris. In recent years, big Malls have come up and because of the non-existence of any industry, this area is almost pollution free. The land prices have sky rocketed. It is apprehended that coming up of residential colonies will eat up the lion's share of agricultural land which may omen bad results for agriculture. The expansion of Ludhiana city too is eating up the existence of many villages. This is what has happened with a number of villages such as Sunet, Dugri, Phulanwal etc.

## VILLAGE ANTECEDENTS

The stump of Dakha was pitched in 1445 A.D. (about 14 years before the revelation of Siri Guru Nanak Dev Ji) by two Sekhon farmers namely Gujjar and Hamir. It had been revealed by Sardar Sher Singh Jamandar (1878-1952 A.D.) in his genealogical book of the village. S. Sher Singh was well educated and had served for 25 years as Rasaldar

